Sone Rangi Sarak (Poems)
by Sadhu Binning



Sadhu Binning D. Litt.
4333 Portland Street
Burnaby, BC, Canada, V5J 2N5
Email: sadhu.binning@gmail.com

ਚਿੱਤਰਕਾਰ। -- ਸ: ਅੱਛਰ ਸਿੰਘ

ਪਹਿਲੀ ਵਾਰ 1976

ਲੇਖਕ - ਸਾਧੂ (ਸਾਧੂ ਬਿਨਿੰਗ)

ਪ੍ਰਿੰਟਰ, ਪ੍ਰਕਾਸ਼ਕ, ਮੁਦ੍ਰਕ -
ਠਾਕਰ ਦਾਸ ਚਾਵਲਾ, ਸੰਾਦਕ ਮਾਸਿਕ ਅਨੋਖੀ ਦੁਨੀਆ (ਪੰਜਾਬੀ ਸਾਹਿਤਕ)
ਤੇ ਨਿਊਜ਼ ਮੇਕਰ ਵੀਕਲੀ

ਛਾਪਕ - ਮੌਡੈਸਟ ਪ੍ਰਿੰਟਰਜ਼
ਸੈਂਟਰਲ ਮਿਲਜ਼, ਜਲੰਧਰ

**ਲੇਖਕ ਦੀਆਂ ਹੋਰ ਕਿਤਾਬਾਂ:**

2025 **ਨਾਸਤਿਕ ਹੋਣਾ** (ਕਾਵਿ-ਸੰਗ੍ਰਹਿ)

2023 **ਨਾਸਤਿਕ ਬਾਣੀ** (ਦੂਸਰਾ ਐਡੀਸ਼ਨ 2013 ਵਿੱਚ। ਪਹਿਲਾ 2012 ਵਿੱਚ)

2017 **ਬੇਇੱਜ਼ਤ** (ਸਰਬਜੀਤ ਕੌਰ ਅਠਵਾਲ ਦੀ ਪੁਸਤਕ Shamed ਦਾ ਅਨੁਵਾਦ - ਸੁਖਵੰਤ ਹੁੰਦਲ ਤੇ ਗੁਰਮੇਲ ਰਾਏ ਨਾਲ ਸਾਂਝਾ)

2016 **ਕਨੇਡਾ ਵਿਚ ਪੰਜਾਬੀ ਬੋਲੀ:** ਕਨੇਡਾ ਅਤੇ ਖਾਸ ਕਰ ਬਿਟ੍ਰਿਸ਼ ਕੋਲੰਬੀਆ ਵਿੱਚ ਪੰਜਾਬੀ ਬੋਲੀ ਦੇ ਵਿਕਾਸ ਹਿੱਤ ਹੋਈਆਂ ਸਰਗਰਮੀਆਂ ਦਾ ਦਸਤਾਵੇਜ

2015 **ਜੁਗਤੂ** (ਨਾਵਲ) (ਪਹਿਲਾ ਐਡੀਸ਼ਨ 2002 ਵਿਚ)

2014 **Fauji Banta Singh and Other Stories** (Short Fiction in English) **ਫੌਜੀ ਬੰਤਾ ਸਿੰਘ ਐਂਡ ਅਦਰ ਸਟੋਰੀਜ਼**

2001 **ਬੱਢ ਢਿੱਲੋਂ ਅਤੇ ਤੋਤੇ ਦੀ ਚੁੰਝ** (ਕਰਤਾਰ ਢਿੱਲੋਂ ਦੀ ਲਿਖਤ ਦਾ ਅਨੁਵਾਦ)

2001 **ਲੱਤਾਂ ਦੇ ਭੂਤ** (ਨਾਟਕ ਸੰਗ੍ਰਹਿ - ਸੁਖਵੰਤ ਹੁੰਦਲ ਨਾਲ ਸਾਂਝਾ)

2001 **ਲੀਹੋਂ ਲੱਥੇ** (ਕਹਾਣੀ ਸੰਗ੍ਰਹਿ) (ਪਹਿਲਾ-1994 ਵਿੱਚ)

2001 **ਯਾਰ ਮੇਰਾ ਦਰਿਆ** (ਕਾਵਿ-ਸੰਗ੍ਰਹਿ)

2001 **ਕਿਸ ਦਾ ਕਸੂਰ** (ਕਹਾਣੀ-ਸੰਗ੍ਰਹਿ) (ਪਹਿਲਾ 1982 ਵਿੱਚ)

2000 **ਸੰਘਰਸ਼ ਦੇ ਸੌ ਵਰ੍ਹੇ: ਕਨੇਡਾ ਵਿੱਚ ਪੰਜਾਬੀ ਪ੍ਰਗਤੀਸ਼ੀਲ ਲਹਿਰ** (ਸੁਖਵੰਤ ਹੁੰਦਲ ਨਾਲ ਸਾਂਝੀ ਖੋਜ)

2000 **ਕਥਾ ਕਨੇਡਾ** (ਸਹਿ-ਸੰਪਾਦਿਤ (ਸੁਖਵੰਤ ਹੁੰਦਲ ਨਾਲ) ਕਹਾਣੀ ਸੰਗ੍ਰਹਿ)

1997 **ਭਾਰਤੀਆਂ ਨੇ ਕਨੇਡਾ ਵਿੱਚ ਵੋਟ ਦਾ ਹੱਕ ਕਿਵੇਂ ਲਿਆ** (ਸੁਖਵੰਤ ਹੁੰਦਲ ਨਾਲ ਸਾਂਝੀ ਖੋਜ)

1995 **ਪਿਕਟ ਲਾਈਨ** (ਨਾਟਕ ਸੰਗ੍ਰਹਿ - ਸੁਖਵੰਤ ਹੁੰਦਲ ਨਾਲ ਸਾਂਝਾ)

1994 **No More Watno Dur** (Bilingual Poetry Collection) **ਵਤਨੋਂ ਦੂਰ ਨਹੀਂ** (ਦੋਭਾਸ਼ੀ ਕਾਵਿ-ਸੰਗ੍ਰਹਿ)

1990 **ਰਿਸ਼ਤੇ ਦਰਿਆਵਾਂ ਦੇ** (ਕਾਵਿ-ਸੰਗ੍ਰਹਿ)

1988 **ਮਲੂਕਾ** (ਸਾਧੂ ਸਿੰਘ ਧਾਮੀ ਦਾ ਨਾਵਲ - ਸੁਖਵੰਤ ਹੁੰਦਲ ਤੇ ਗੁਰਮੇਲ ਰਾਏ ਨਾਲ ਸਾਂਝਾ ਅਨੁਵਾਦ)

1986 **ਜੰਗਲ ਦੇ ਵਿਰੁੱਧ** (ਸਹਿ-ਸੰਪਾਦਿਤ (ਸੁਖਪਾਲ ਨਾਲ) ਕਾਵਿ-ਸੰਗ੍ਰਹਿ)

1976 **ਸੋਨੇ ਰੰਗੀ ਸੜਕ** (ਕਾਵਿ-ਸੰਗ੍ਰਹਿ)

ਸਾਧੂ ਬਿਨਿੰਗ ਦੀਆਂ ਰਚਨਾਵਾਂ ਪੰਜਾਬੀ ਅਤੇ ਅੰਗਰੇਜ਼ੀ ਦੇ ਸੱਠ ਤੋਂ ਉੱਪਰ ਸੰਗ੍ਰਹਿਆਂ ਵਿੱਚ ਸ਼ਾਮਲ ਹਨ। ਉੱਪਰਲੀ ਸੂਚੀ ਵਿੱਚ ਦਰਜ ਕੁਝ ਕਿਤਾਬਾਂ ਸਾਧੂ ਦੇ ਨਾਮ ਥੱਲੇ ਛਪੀਆਂ ਹਨ। ਬ੍ਰਿਟਿਸ਼ ਕੋਲੰਬੀਆ, ਕਨੇਡਾ ਵਿੱਚ ਪੰਜਾਬੀ ਦੂਜੀ ਭਾਸ਼ਾ ਵਜੋਂ ਪੜ੍ਹਾਉਣ ਲਈ ਸਾਧੂ ਬਿਨਿੰਗ ਵਲੋਂ ਚਾਰ ਪੁਸਤਕਾਂ ਲਿਖੀਆਂ ਗਈਆਂ ਹਨ।

# ਤਤਕਰਾ

**ਬਦਲਾ**

ਹੱਥ 'ਚ ਸਟੇਰਿੰਗ ਵੀਲ੍ਹ
ਮੁਲਾਇਮ ਗੱਦੀ ਦਾ
ਤੇ ਸਫਰ ਦੀ ਤੇਜ਼ੀ ਦਾ ਗੁਬਾਰ
ਕਦੇ ਨਾ ਕਦੇ ਚੜ੍ਹ ਹੀ ਜਾਂਦਾ ਹੈ ਸਿਰ ਨੂੰ

ਫਿਰ ਸੜਕ ਕਿਨਾਰੇ
ਅੰਗੂਠਾ ਕਰੀ ਖੜ੍ਹੀ
ਗੋਰੀ ਕੁੜੀ ਜਦ
ਖੁਰਦਬੀਨੀ ਨਜ਼ਰਾਂ 'ਚ ਸਰਕਦੀ ਹੈ
ਸੋਚ ਦਾ ਦਮ ਘੁੱਟਦਾ ਹੈ
ਦੇਖ ਕੇ ਉਹਦੀਆਂ ਬਿੱਲੀਆਂ ਅੱਖਾਂ
ਸੋਚ 'ਚ ਪੱਲ ਭਰ ਲਈ ਅੜ ਜਾਂਦਾ ਹੈ
ਗੁਲਾਮੀ ਦਾ ਤਿੰਨ ਸੌ ਸਾਲਾ ਇਤਿਹਾਸ
ਤਾਜ਼ਾ ਅਖਬਾਰੀ ਸੁਰਖੀਆਂ ਦਾ ਰੋੜ ਬਣ

ਕੋਈ ਗੁਲਾਮ ਆਵਾਜ਼ ਅੰਦਰੋਂ ਚੀਕਦੀ ਹੈ
ਬਦਲਾ
ਮਾਂ ਦੇ ਬਲਾਤਕਾਰ ਲਈ ਜ਼ਿੰਮੇਵਾਰ
ਬਿੱਲੀਆਂ ਅੱਖਾਂ ਤੋਂ
ਜਿਸ ਤਰ੍ਹਾਂ ਵੀ ਲਿਆ ਜਾਵੇ
ਬਦਲਾ

ਟੁੱਟ ਜਾਂਦਾ ਹੈ ਜਦੋਂ ਪਲ ਭਰ ਦਾ ਵਹਿਸ਼ੀ ਜ਼ਨੂੰਨ
ਗੁਲਾਮ ਦੀ ਪੀੜ ਨਾਲੋਂ ਵੀ ਤਿੱਖਾ
ਮਸਤਕ 'ਚ ਉਭਰਦਾ ਹੈ ਇਕ ਦਿਓ-ਕੱਦ ਪ੍ਰਸ਼ਨ
ਇਹ ਕਿਹੀ ਸੋਚ ਹੈ?
ਅਸਲੀ ਕਸੂਰਵਾਰ ਭਲਾ
ਸੜਕਾਂ 'ਤੇ
ਇੰਝ ਕਦੋ ਮਿਲਦੇ ਨੇ?

## ਚਿਤਾਵਨੀ

ਜੇ ਮੇਰੀਆਂ
ਸਭੇ ਗਿਆਨ ਇੰਦਰੀਆਂ
ਬਣ ਜਾਂਦੀਆਂ ਹਨ ਰਾਡਾਰ
ਮੈਂ ਲੱਭਦਾ ਹਾਂ
ਚੇਹਰਿਆਂ ਤੋਂ
ਹਵਾ ਵਿਚ ਫਿਰਦੇ ਬੋਲਾਂ ਤੋਂ
ਆਪਣੀ ਹੱਤਕ ਦਾ ਪ੍ਰਮਾਣ
ਤਾਂ ਤੁਸੀਂ
ਮੈਨੂੰ ਰੋਗੀ ਦੱਸਦੇ ਹੋ
ਜੇ ਤੁਹਾਡੀਆਂ ਪਾਈਆਂ
ਲੀਹਾਂ ’ਤੇ ਚੱਲਾਂ
ਤਾਂ ਮੂਰਖ
ਨਵੀਆਂ ਲੀਹਾਂ ਪਾਵਾਂ
ਤਾਂ ਮੇਰੇ ਮੂੰਹ ਨੂੰ
ਮਸਰਾਂ ਦੀ ਦਾਲ ਦੱਸਦੇ ਹੋ
ਜੇ ਤੁਹਾਡੇ ਤਲਵਾਰਾਂ ਵਰਗੇ ਬੋਲ
ਚੁੱਪ ਚਾਪ ਪੀ ਜਾਵਾਂ
ਤਾਂ ਡਰਾਕਲ ਕਾਲ਼ਾ ਹਰਾਮੀ
ਜੇ ਅੱਗੋਂ ਡੱਟ ਕੇ
ਤੁਹਾਡੇ ਬੂਥੇ ’ਚ ਦੇਵਾਂ
ਤੁਹਾਡੇ ਹੀ ਬੋਲ
ਤਾਂ ਮੈਨੂੰ ਧਾੜਵੀ ਦੱਸਦੇ ਹੋ

ਮੈਨੂੰ ਸਦਾ ਕੁਝ ਨਾ ਕੁਝ
ਦੱਸਣ ਵਾਲਿਓ
ਆਪਣੀ ਪੀੜ੍ਹੀ ਥੱਲੇ ਫੇਰੋ ਖਾਂ
ਆਪਣੀ ਜ਼ੁਬਾਨ
ਫੇਰ ਦੇਖਾਂਗੇ
ਤੁਸੀਂ ਮੈਨੂੰ
ਕੀ ਦੱਸਦੇ ਹੋ?

## ਸੀਨਾ ਪਾਟਣ ਦੀ ਗੱਲ

ਸਮੁੰਦਰ ਦਾ ਉਹੀ ਕਿਨਾਰਾ
ਜਿਥੇ ਕਦੀ ਪਹੁੰਚਿਆ ਸੀ ਕਾਮਾ-ਗਾਟਾ ਮਾਰੂ
ਤੇ ਮਾਸ ਖੋਰੀਆਂ ਤੋਪਾਂ ਦੇ ਅੱਗੇ ਲੱਗ
ਭੁੱਖੇ ਹਾਥੀ ਦੀ ਤਰ੍ਹਾਂ ਚਿੰਘਾੜ੍ਹਦਾ
ਵਾਪਸ ਮੁੜ ਗਿਆ ਸੀ
ਬਿਨ੍ਹਾਂ ਰੇਤ ਦਾ ਚੁੰਮਣ ਲਏ

ਵਿਖਰੇ ਪੱਥਰਾਂ
ਟੁੱਟੀਆਂ ਲਕੜਾਂ ਵਿਚਾਲੇ
ਰੇਤ 'ਤੇ ਬੈਠਾ
ਮੈਂ ਸੋਚਦਾ ਹਾਂ
ਕਿਵੇਂ ਇਹ ਦੇਖਦੇ ਰਹੇ, ਸੁਣਦੇ ਰਹੇ
ਸਾਡੇ ਬਜ਼ੁਰਗਾਂ ਦੀਆਂ ਆਵਾਜ਼ਾਂ
ਬਿਨ੍ਹਾਂ ਕੋਈ ਦਿੱਤੇ ਹੁੰਗਾਰਾ

ਮੈਂ ਛੱਲਾਂ 'ਚੋਂ ਸੰਗੀਤ ਭਾਲਦਾ ਹਾਂ
ਪਰ ਮੇਰੇ ਕੰਨਾਂ ਨਾਲ ਵੱਜਦੀਆਂ ਹਨ
ਮਾਰੂ 'ਚੋਂ ਆ ਰਹੀਆਂ ਪੰਜਾਬੀ ਆਵਾਜ਼ਾਂ
ਮੈਂ ਤੁਰੇ ਫਿਰਦੇ ਪੱਥਰਾਂ ਤੋਂ ਪੁੱਛਦਾ ਹਾਂ
ਸੀਨਾ ਪਾਟਣ ਦੀ ਗੱਲ

ਉਹ ਹੱਸਦੇ ਹਨ
ਤੇ ਮੂੰਹ ਘੁਮਾ ਕੇ ਅੱਗੇ ਲੰਘ ਜਾਂਦੇ ਹਨ

## ਗੁੱਸਾ

ਸਰੀਰ ਨਾਲ ਟਕਰਾਉਂਦੇ ਹਨ
ਜਦ ਨਸਲੀ ਹਵਾ ਦੇ ਬੁੱਲੇ
ਜੀਵਨ-ਗਤੀ ਦੇ ਰੁਕਣ ਦਾ
ਅਹਿਸਾਸ ਜੰਮਦਾ ਹੈ
ਲੱਗਦਾ ਹੈ ਮੈਂ ਹਰ ਕੁਝ ਵੀ ਨਾ
ਬਸ ਇਕ ਕੰਨ ਹੋਵਾਂ ਤੇ ਸੁਣਾਂ -
ਕੁਝ ਸੰਗੀਨੀ ਆਵਾਜ਼ਾਂ
ਕੰਨ ਤੋਂ ਫਿਰ ਮੇਰਾ ਆਪਾ
ਬਣਦਾ ਹੈ ਮਘਦਾ ਲਾਵਾ
ਮੈਂ ਧਾਰਦਾ ਹਾਂ ਰਾਕਟ ਦੀ ਸ਼ਕਲ
ਫਿਰ ਰੌਸ਼ਨੀ ਦੀ ਗਤੀ ਨਾਲ
ਜਾ ਵੱਜਦਾ ਹਾਂ ਉੱਥੇ
ਜਿੱਥੋਂ ਆਵਾਜ਼ਾਂ ਸ਼ੁਰੂ ਹੁੰਦੀਆਂ ਹਨ
ਫਿਰ ਅੱਗ ਤੋਂ ਸਿਵਾ
ਕੁਝ ਨਹੀਂ ਦਿਸਦਾ

## ਸ਼ੋਰ

ਸ਼ਹਿਰ ਨੂੰ
ਰੂਪ ਚੜ੍ਹਾਇਆ
ਰੰਗ-ਬਰੰਗੇ ਰੰਗਾਂ
ਸੋਹਲ ਕਿਸੇ ਮੁਟਿਆਰ ਦੀ ਵੀਣੀ
ਜਿਵੇਂ ਚਮਕਦੀਆਂ ਵੰਗਾਂ
ਹੁਸਨ ਲੁਟੇਰਾ
ਫਿਰ ਚੜ੍ਹ ਆਇਆ
ਲਾਹ ਕੇ ਸਾਰੀਆਂ ਸੰਗਾਂ
ਸੋਹਲ ਕੁੜੀ ਦੀ ਅੱਖੀਂ ਖ਼ੂਨ
ਸ਼ੋਰ ਮਚਾਇਆ ਵੰਗਾਂ

### ਗਿਰਝਾਂ

ਦੁਨੀਆਂ ਦੇ ਮਸ਼ਹੂਰ ਚਿਤਰਕਾਰੋ
ਇਹ ਕੀ ਆਖੋ
ਧਰਤੀ ਦੇ ਇਸ ਪਾਸੇ
ਇੱਕੋ ਰੰਗ ਤੁਹਾਨੂੰ ਲੋੜੇ
ਸਿਰਫ ਚਿੱਟੇ ਰੰਗ ਦਾ
ਕੀ ਬਣੇਗਾ ਚਿੱਤਰ

ਬੀਤੇ ਵੱਲ ਮਾਰੋ ਨਿਗਾਹ
ਅੱਖਾਂ ਤੋਂ ਚਿੱਟੀ ਗਿੱਦ ਪੂੰਝ ਕੇ
ਅਜੋਕੇ ਕਾਲੇ ਅੱਖਰੇ
ਇਤਿਹਾਸ ਤੋਂ ਵੀ ਪਹਿਲਾਂ
ਚਿਤਰਿਆ ਇਤਿਹਾਸ
ਧਰਤੀ 'ਤੇ ਹੋਰ ਰੰਗਾਂ
ਬਾਜ਼ ਆਓ ਚਿੱਟੇ ਲੈਕਚਰਾਂ ਤੋਂ
ਖ਼ੂਨ ਦਾ ਰੰਗ ਸਭ ਦਾ ਇੱਕੋ
ਬੇਦਾਗ ਕਹੋ ਕਿੰਨਾ ਖੁਦ ਨੂੰ
ਦੁਨੀਆਂ ਦੀਆਂ ਮਹੀਨ ਅੱਖਾਂ
ਦੇਖਦੀਆਂ ਨੇ ਜਾਣਦੀਆਂ ਨੇ
ਤੁਸੀਂ ਹੱਡਾ-ਰੋੜੀ ਤੋਂ
ਉੱਡ ਕੇ ਆਈਆਂ
ਗਿਰਝਾਂ ਹੋ

## ਅਜਨਬੀ

ਮੁਸਕਰਾਉਂਦੇ ਕਦੀ ਥੱਕੇ ਮੁਰਝਾਏ
ਮੇਰੇ ਆਪਣੇ ਚੇਹਰੇ ਦਾ ਅਕਸ -
ਮੇਰੇ ਸਾਥੀਆਂ ਦੇ ਚੇਹਰੇ
ਜਿਨ੍ਹਾਂ ਸੰਗ ਬੀਤਣ ਨਿੱਤ ਅੱਠ ਘੰਟੇ
ਸਾਡੀਆਂ ਖੁਸ਼ੀਆਂ ਤੇ ਗਮੀਆਂ ਦਾ ਅਧਾਰ
ਦੋਂਹ ਹਫਤੀਂ ਮਿਲਦੀ ਇੱਕੋ ਜਿੰਨੀ ਮਜ਼ਦੂਰੀ
ਫਿਰ ਇਕ ਦੂਜੇ ਤੋਂ ਵੱਖ
ਕਿਵੇਂ ਹੋ ਸਕਦੇ ਹਾਂ?

ਮਾਲਕਾਂ ਦਾ ਵੱਧ ਰਿਹਾ ਸੰਕਟ
ਸਾਡੀ ਮਜ਼ਦੂਰੀ ਦੀ ਸੁੰਗੜ ਰਹੀ ਕੀਮਤ
ਹਰ ਕੋਈ ਦਿਸੇ ਫਿਕਰਮੰਦ
ਚੜ੍ਹ ਆਪੋ ਆਪਣੀ ਅਕਲ ਦੇ ਘੋੜੇ
ਲੱਭ ਰਹੇ ਕਾਰਨ

ਕਿਸੇ ਸਰਕਾਰੀ ਲੱਭਿਆ ਕਾਰਨ
ਤੀਰ ਤਿੱਖੀ ਉਂਗਲ ਕਰ ਆਖਿਆ
"ਆਹ ਧੜਾ ਧੜ ਆ ਰਹੇ
ਵੱਖਰੇ ਦਿਸਦੇ ਆਵਾਸੀ
ਸਾਡੀ ਵੱਧ ਰਹੀ ਹਰ ਤਕਲੀਫ ਦਾ ਕਾਰਨ"

ਦੂਜੀ ਸਵੇਰ ਮੇਰੇ ਕੁਝ ਸਾਥੀਆਂ
ਜਦ ਮੇਰੀ ਵੱਲ ਦੇਖਿਆ
ਨਾ ਉਹ ਥੱਕੇ ਮੁਰਝਾਏ ਲੱਗੇ
ਨਾ ਉਨ੍ਹਾਂ ਵਿੱਚੋਂ ਕੋਈ ਮੁਸਕਰਾਇਆ

ਉਨ੍ਹਾਂ ਦੇ ਚਿਹਰਿਆਂ 'ਤੇ ਇੱਕੋ ਭਾਵ ਸਨ
ਜਿਵੇਂ ਉਹ ਦੇਖ ਰਹੇ ਹੋਣ ਇਕ ਅਜਨਬੀ ਨੂੰ
ਜੋ ਮੱਲੋ-ਜੋਰੀ
ਉਨ੍ਹਾਂ ਦੇ ਘਰ ਅੰਦਰ ਘੁਸ ਆਇਆ

## ਸੋਨੇ ਰੰਗੀ ਸੜਕ

ਦਿਨ ਦਾ ਸਫਰ ਮੁਕਾ
ਪਾਣੀ ਬੱਦਲਾਂ ਪਹਾੜੀਆਂ ਦਾ ਰੰਗ ਬਦਲਦਾ
ਸੂਰਜ ਹੌਲੀ ਹੌਲੀ ਸਮੁੰਦਰ ਵਿਚ
ਉੱਤਰਦਾ ਜਾ ਰਿਹਾ ਸੀ
ਪਾਣੀ ਉੱਪਰ ਪੈ ਰਹੀ ਲਿਸ਼ਕੋਰ ਨੇ
ਮੇਰੇ ਤੋਂ ਸੂਰਜ ਤੱਕ
ਸੋਨੇ ਰੰਗੀ ਸੜਕ ਬਣਾਈ ਹੋਈ ਸੀ

ਜਿਉਂ ਜਿਉਂ ਸੂਰਜ ਥੱਲੇ ਜਾਂਦਾ
ਸੜਕ ਮਿਟਦੀ ਜਾਂਦੀ
ਇਕ ਪਤਲੀ ਜਿਹੀ ਬਦਲੀ
ਸੂਰਜ ਦੁਆਲੇ ਆ ਲਿਪਟੀ
ਸੂਰਜ ਬਣਿਆ ਤੇਜ਼ ਘੁੰਮਦਾ ਲਾਟੂ
ਦਿਲ ਕੀਤਾ ਕਿ
ਸੜਕ ਮਿਟਣ ਤੋਂ ਪਹਿਲਾਂ
ਭੱਜ ਕੇ ਲਾਟੂ ’ਤੇ ਜਾ ਚੜ੍ਹਾਂ
ਲਾਟੂ ਜਿਹੜਾ ਮੇਰੇ ਦੇਸ਼ ਨੂੰ ਜਾ ਰਿਹਾ ਸੀ

ਚੜ੍ਹਦੇ ਸੂਰਜ ਨਾਲ
ਮੈਨੂੰ ਬੂਹੇ ’ਤੇ ਖੜ੍ਹਾ ਦੇਖ
ਮੇਰੇ ਦੋਸਤ, ਮੇਰਾ ਪਿੰਡ, ਮੇਰੇ ਖੇਤ
ਹੈਰਾਨ ਹੋਣਗੇ
ਉਨ੍ਹਾਂ ਦੇ ਚਿਹਰਿਆਂ ’ਤੇ
ਕਿਸ ਤਰ੍ਹਾਂ ਦੇ ਭਾਵ ਹੋਣਗੇ
ਮੈਂ ਦੇਖਣ ਲਈ ਤਿਲਮਿਲਾ ਗਿਆ
ਪਰ ਜਦੋਂ ਖਿਆਲਾਂ ’ਚੋਂ ਨਿਕਲ
ਚਲਣ ਲੱਗਾ
ਪਾਣੀ ਉੱਤੇ ਸੋਨੇ ਰੰਗੀ ਸੜਕ ਨਹੀਂ ਸੀ
ਸੂਰਜ ਜਾ ਚੁੱਕਾ ਸੀ
ਸਿਰਫ ਬੱਦਲਾਂ ਵਿਚ ਲਾਲੀ ਬਾਕੀ ਸੀ

## ਖਬਰਾਂ

ਅਖਬਾਰ ਹੱਥ ਵਿਚ ਆਉਂਦਿਆਂ ਹੀ
ਅੱਖਾਂ ਪਿੱਛਾ ਕਰਦੀਆਂ ਹਨ
ਹਰ ਉਸ ਖਬਰ ਦਾ
ਜੋ ਆਈ ਹੋਵੇ ਮਾਂ ਦੀ ਕੁੱਖੋਂ
ਦੇਖਦਿਆਂ ਹੀ ਲਹਿ ਜਾਂਦੀਆਂ ਹਨ
ਸੀਨੇ 'ਚ ਗੋਲੀਆਂ
ਖਿੰਡਾ ਰਹੀਆਂ ਭੁੱਖੀ ਭੀੜ ਨੂੰ
ਗੋਲ਼ੀਆਂ ਜੋ ਖਤਮ ਕਰਦੀਆਂ ਭੁੱਖ
ਕੁਝ ਲੋਕਾਂ ਦੀ ਸਦਾ ਲਈ

ਧਰਤੀ ਦੇ ਦੂਜੇ ਪਾਸੇ ਬੈਠਿਆਂ ਵੀ
ਮਹਿਸੂਸ ਹੋਣ ਲੱਗਦੈ
ਜਿਵੇਂ ਦੌੜ ਰਹੇ ਹੋਈਏ
ਭੁੱਖੇ ਪੇਟ ਲੈ ਕੇ
ਅੱਥਰੂ ਗੈਸ ਦੇ ਧੂੰਏ ਤੋਂ
ਸਾਥੀ ਦੇ ਤੜਪਦੇ ਸਰੀਰ ਕੋਲੋਂ ਦੀ ਲੰਘਦੇ
ਹੱਥਾਂ 'ਚ ਪੱਥਰ ਲੈ ਕੇ ਵਾਪਸ ਮੁੜਨ ਲਈ

## ਵੀਕ-ਇੰਡ

ਛੇਵੇਂ ਦਿਨ ਦੀ ਸ਼ਾਮ ਜਦ ਢਲਦੀ ਹੈ
ਬੱਤੇ ਤੋਂ ਪਹਿਲਾਂ ਬੋਤਲ ਚਲਦੀ ਹੈ
ਦੰਦਾਂ ਦੇ ਵਿਹੜੇ ਮੁਰਗਾ ਆਉਣ ਤੋਂ ਪਹਿਲਾਂ
ਸਮੋਸਿਆ ਸੰਗ ਚਟਨੀ ਰਲ਼ਦੀ ਹੈ
ਫਲਾਣੇ ਦੀ ਕੁੜੀ ਫਲਾਣੇ ਦਾ ਮੁੰਡਾ
ਇਕ ਦੀ ਜੀਭ ਦੂਜੇ ਦੇ ਕੰਨ ਮਲ਼ਦੀ ਹੈ
ਨਿਆਣਿਆਂ ਦੇ ਸ਼ੋਰ 'ਚ
ਅੰਗ੍ਰੇਜ਼ੀ ਖੂਬ ਪੰਜਾਬੀ ਦੀ ਧੌਣ ਫੜਦੀ ਹੈ

ਕਿਚਨ 'ਚ ਟੀ ਵੀ ਸੌਂਹੇ
ਗਲਾਸਾਂ ਤੇ ਬੁੱਲੀਆਂ ਦੀਆਂ ਚੁੰਮੀਆਂ ਵਿਚਾਲੇ
ਸਿਆਸਤ ਵੀ ਨੰਗਾ ਨਾਚ ਕਰਦੀ ਹੈ
ਇਕ ਤਾਲ ਨਾਲ ਹਰ ਜੀਭ
ਪਿੰਡ ਤੋਂ ਪਾਲਮ ਦਾ ਮਾਤਮੀ ਸਫਰ ਕਰਦੀ ਹੈ
ਜਦ ਕੋਈ ਹਰ ਦੁੱਖ ਦਾ ਸੇਮਾ
ਕਾਲੇ ਅੰਗ੍ਰੇਜ਼ਾਂ ਦੇ ਮੱਥੇ ਮੜ੍ਹਦੀ ਹੈ
ਕੰਨਾਂ ਦੇ ਜੋੜਿਆਂ 'ਚੋਂ ਸਿਰ ਕੱਢ
ਬਾਕੀ ਜੀਭਾਂ ਸਹਿਮਤੀ ਪ੍ਰਗਟ ਕਰਦੀਆਂ ਹਨ
ਕਰੇ ਕੋਈ ਜੇ ਹੱਲ ਦੀ ਗੱਲ
ਕੁਝ ਕੰਨਾਂ ਅਤੇ ਜੀਭਾਂ ਦੀ ਮਿਲ ਕੇ ਢਾਲ ਬਣਦੀ ਹੈ
ਤੇ ਉਸ ਜੀਭ ਨੂੰ ਨਾ ਸੁਣਨ ਦਾ
ਹਰ ਢੰਗ ਲੱਭਦੀ ਹੈ
ਰੋਟੀ ਖਾਓ ਰੋਟੀ ਖਾਓ
ਚੱਲੀਏ ਚੱਲੀਏ ਦੀ ਗੱਲ ਚੱਲਦੀ ਹੈ
ਉਨ੍ਹਾਂ ਤੋਂ ਵੀ ਕਾਹਲੀ
ਮੀਜ਼ਬਾਨ ਦੀ ਥੱਕੀ ਆਵਾਜ਼
"ਕੀ ਕਾਹਲੀ ਐ" ਦਾ ਢੌਂਗ ਰਚਦੀ ਹੈ
ਨਹੀਂ ਬਈ ਚੱਲੀਏ
ਕੱਲ੍ਹ ਸਵੇਰੇ ਗੁਰਦਵਾਰੇ ਦਾ ਹੈ ਪ੍ਰੋਗਰਾਮ
ਏਸ ਲਈ ਜਾਣ ਦੀ ਹੁਣ ਜਲਦੀ ਹੈ

## ਤਰਸਯੋਗ ਹਾਲਤ

ਹਵਾ ਦੇ ਉਲਟ ਚੱਲਣਾ
ਖਬਰੇ ਮਨ੍ਹਾ ਹੈ ਉਨ੍ਹਾਂ ਲਈ
ਸਦੀਆਂ ਹਵਾ ਸੰਗ ਚੱਲ ਚੱਲ
ਉਹ ਮਾਹਿਰ ਹੋ ਗਏ ਹਨ
ਬਹਾਨੇ ਬਾਜ਼ੀਆਂ ਦੇ
ਉਹ ਨਈਂ ਮੰਨਣਗੇ
ਉਨ੍ਹਾਂ ਦਾ ਦੇਸ ਛੱਡ ਆਉਣਾ
ਕਿਸੇ ਸਿਆਸਤ ਦਾ ਹਿੱਸਾ ਹੈ
ਜਾਂ ਭੁੱਖ ਵਰਗਾ
ਕੋਈ ਕਾਰਨ ਹੈ ਇਸ ਪਿੱਛੇ
ਉਹ ਤਾਂ ਅੱਖਾਂ ਮੀਟ ਕੇ ਕਹਿਣਗੇ
ਬਸ ਸਾਡਾ ਦਿਲ ਕੀਤਾ ਤੇ ਆ ਗਏ
ਹਿੱਕ ਚੌੜੀ ਕਰਕੇ ਪੁੱਛਣਗੇ
ਹੈ ਕੋਈ ਸਾਡੇ ਵਰਗਾ
ਤਕੜਾ ਕਾਮਾ
ਤੇ ਸੁੱਚਾ ਇਨਸਾਨ ਇੱਥੇ?
ਦੇਖਿਐ ਕੋਈ ਸਾਡੇ 'ਚੋਂ
'ਵੈੱਲਫੇਅਰ' ਦੇ ਦਫਤਰ ਜਾਂਦਾ?
ਫਿਰ ਜਦ ਕੁਝ ਜਾਣੇ ਪਛਾਣੇ ਚਿਹਰੇ
'ਵੈੱਲਫੇਅਰ' ਦੇ ਦਫਤਰ
ਗੇੜੇ ਮਾਰਦੇ ਦਿਸਣਗੇ
ਤਾਂ ਉਹ ਪਾਟੇ ਝੱਗੇ ਦੀ ਤਰ੍ਹਾਂ
ਵੱਖ ਕਰਕੇ ਉਨ੍ਹਾਂ ਨੂੰ
ਗੱਲ ਦਾ ਰੁੱਖ ਬਦਲਣਗੇ
ਇਸ ਗਲੇ ਸੜੇ ਸਮਾਜ ਵਿਚ
ਜਿੱਥੇ ਭੰਗ ਤੇ ਜਿਸਮਾਂ ਦਾ
ਹਰ ਤਰਫ ਵਪਾਰ
ਗਲ਼ੀਆਂ 'ਚ ਹੁੰਦੀ ਕਤਲੇਆਮ
ਹੈ ਕੋਈ ਸਾਡੀ ਕੌਮ ਦੇ ਨਿਆਣਿਆਂ ਵਿੱਚੋਂ
ਇਸ ਸਭ ਕਾਸੇ ਦਾ ਭਾਈਵਾਲ?
ਫਿਰ ਜਦ ਸਮਾਂ

ਇਹ ਦੂਰੀ ਵੀ ਮੇਟ ਦੇਵੇਗਾ
ਜਦ ਅਨਪੜ੍ਹ ਪੰਜਾਬੀ ਗਾਹਕ ਨੂੰ
'ਗਰੈਨਵਿਲ' ਜਾਂ 'ਹੇਸਟਿੰਗਜ਼' 'ਤੇ
ਜਿਸਮਾਂ ਦੇ ਸੌਦੇ ਲਈ
ਦੋ-ਭਾਸ਼ੀਏ ਦੀ ਨਾ ਲੋੜ ਰਹੇਗੀ
ਉਹ ਫਿਰ ਵੀ ਹਾਰ ਨਹੀਂ ਮੰਨਣਗੇ
ਕੋਈ ਹੋਰ ਬਹਾਨਾ ਘੜ ਕੇ
ਕਿਸੇ ਗੁਰੂ ਦੀ ਥੰਮਣੀ ਦੇਣਗੇ
ਤੇ ਆਪਣੇ ਝੂਠੇ ਜੀਵਨ ਨੂੰ
ਲੋਕਾਂ ਦੀਆਂ ਨਜ਼ਰਾਂ ਵਿਚ ਖੜ੍ਹਾ ਰੱਖਣਗੇ
ਪਰ ਉਹ ਕਦੀ ਨਹੀਂ ਮੰਨਣਗੇ ਕਿ
ਇਸ ਸਭ ਪਿੱਛੇ ਕੋਈ ਸਿਆਸਤ ਹੈ
ਕੁਝ ਢਿੱਡਾਂ ਦੇ ਬੇਲੋੜਾ ਵਧਣ ਵਰਗਾ
ਕਾਰਨ ਹੈ ਇਸ ਪਿੱਛੇ
ਸਦੀਆਂ ਹਵਾ ਸੰਗ ਚੱਲ ਚੱਲ
ਉਹ ਮਾਹਰ ਹੋ ਗਏ ਹਨ
ਬਹਾਨੇ ਬਾਜ਼ੀਆਂ ਦੇ
ਹਵਾ ਦੇ ਉਲਟ ਚੱਲਣਾ
ਮਨ੍ਹਾ ਹੈ ਉਨ੍ਹਾਂ ਲਈ
ਤੇ ਉਹ ਅਜੇ ਵੀ ਸਾਡੇ ਆਗੂ ਹਨ

## ਬਹਾਨੇਬਾਜ਼

ਅਜਬ ਕਿਸਮ ਦੇ ਬੰਦੇ ਹਾਂ ਅਸੀਂ
ਅਜਬ ਹੈ ਸਾਡੀ ਜ਼ਿੰਦਗੀ
ਨਾ ਕੋਈ ਕੈਦ ਨਾ ਕੋਈ ਰਾਖਾ
ਬਿਨ੍ਹਾਂ ਕੈਦ ਦੀਆਂ ਕੰਧਾਂ ਦੇ
ਸੀਖਾਂ ਫੜ ਕੇ ਖ਼ੁਦ ਖੜ੍ਹੇ ਹਾਂ
ਜਦ ਜੀਅ ਚਾਹੇ
ਪਰ੍ਹਾਂ ਵਗਾਹ ਕੇ ਜਾ ਸਕਦੇ ਹਾਂ
ਦੇਸ਼ ਵਿਚ ਭੁੱਜਦੀ ਭੰਗ ਹਟਾ ਕੇ
ਜੀਵਨ ਯੋਗ ਬਣਾ ਸਕਦੇ ਹਾਂ
ਸਾਰਿਆਂ ਕੈਦੀਆਂ ਦੀ ਵੱਖਰੀ ਵੱਖਰੀ
ਪਰ ਇੱਕੋ ਜਿਹੀ ਕਹਾਣੀ ਏ
ਕਿੰਝ ਅਸੀਂ ਨਾਲ ਮੁਸ਼ਕਲਾਂ
ਇਸ ਕੈਦ ਵਿਚ ਪਹੁੰਚੇ
ਪਿੰਡ ਦੇ ਲੰਬੜਦਾਰ ਤੋਂ ਲੈ ਕੇ
ਅੱਖਾਂ ਵਾਲੇ ਡਾਕਟਰ ਤਾਈਂ
ਕਿੰਨੇ ਕਿੰਨੇ ਟੋਟੇ ਹੋਏ
ਸਾਡੇ ਖੇਤ ਤੇ ਖਾਤੇ
ਇੱਥੇ ਆ ਕੇ ਮੁਲਕ ਇਹ ਸਾਡੇ
ਪਹਿਲਾਂ ਮੇਚ ਨਾ ਆਏ
ਹੌਲੀ ਹੌਲੀ ਪੀਹਣ ਚੱਕੀ ਦਾ
ਹੱਢਾਂ ਵਿਚ ਰਚ ਜਾਏ
ਚਿਰੀਂ ਵਿਛੁੰਨੇ ਦੋਸਤ ਮਿਲ ਕੇ
ਫੋਲਦੇ ਦੁੱਖ ਦਿਲਾਂ ਦਾ
ਦੇਸ ਤਾਂ ਯਾਰੋ ਭੰਗ ਭੁੱਜਦੀ ਹੈ
ਨਾ ਕੋਈ ਹੱਜ ਜੀਣ ਦਾ
ਇੱਥੇ ਸਦਾ ਪਰ ਰਹਿਣਾ ਔਖਾ
ਮਾਨਸਿਕ ਤਸੱਲੀ ਤੋਂ ਬਿਨਾਂ
ਕੀ ਹੈ ਰੱਜ ਕੇ ਖਾਣ ਪੀਣ ਦਾ?
ਦੋਸਤਾਂ ਪਿਆਰਿਆਂ ਰਿਸ਼ਤੇਦਾਰਾਂ ਦੀਆਂ
ਚਿੱਠੀਆਂ ਤਾਂ ਨਿੱਤ ਆਵਣ
ਪਰ ਜ਼ਿੰਦਗੀ ਲਈ ਪਿਆਸੇ ਮਨਾਂ ਦੀ

ਪਿਆਸ ਨਾ ਕਦੀ ਬੁਝਾਵਣ
ਉਨ੍ਹਾਂ ਦਾ ਮਜ਼ਮੂਨ ਬਸ ਇੱਕੋ
ਰਲਵੇਂ ਮਿਲਵੇਂ ਸਾਡੇ ਜਵਾਬ
ਪਰਾਏ ਮੁਲਕ ਦੀ ਪਰਾਈ ਜ਼ਿੰਦਗੀ
ਇਹ ਨਾ ਦੇਸ਼ ਪੰਜਾਬ
ਥੋਹੜੇ ਹੀ ਨੇ ਸਾਡੇ ਵਿੱਚੋਂ
ਜੋ ਇੱਥੋਂ ਦੀ ਬੋਲੀ ਦੇ ਵਿਚ
ਹੱਕ ਥਾਪੜ ਕੇ ਕਹਿੰਦੇ
ਕਨੇਡਾ ਮੇਰਾ ਮੈਂ ਕਨੇਡੇ ਦਾ
ਮੈਂ ਨਈਂ ਕਿਤੇ ਵੀ ਜਾਣਾ
ਗਿਣਤੀ ਦੇ ਹੀ ਇਹ ਕਹਿ ਸਕਦੇ
ਮੈਨ ਨਈਂ ਇਹਦਾ ਇਹ ਨਈਂ ਮੇਰਾ
ਮੈਂ ਤਾਂ ਦੇਸ ਨੂੰ ਜਾਣਾ
ਬਾਕੀ ਸਾਰੀ ਗਿਣਤੀ ਸਾਡੀ
ਇੱਥੇ ਕਮਾਵੇ ਇੱਥੇ ਖਾਵੇ
ਪਰ ਹਰ ਗੱਲ ਦੇਸੀ
ਹਰ ਸੋਚ ਦੇਸ ਨੂੰ ਜਾਵੇ
ਜੇ ਕੋਈ ਬੋਲੇ ਵਿਰੁੱਧ ਦੇਸ ਦੇ
ਮੁੱਕਾ ਲੈ ਕੇ ਉਹਨੂੰ ਪਈਏ
ਅਕਸਰ ਵਾਹਲਾ ਸਮਾਂ ਪਰ
ਗਾਲ੍ਹਾਂ ਖੁਦ ਹੀ ਕੱਢਦੇ ਰਹੀਏ
ਹਰ ਵਿਛੋੜਾ ਹਰ ਦੁੱਖ ਸਹੀਏ
ਪਰ ਨਾ ਲੱਭੀਏ ਸਹੀ ਇਲਾਜ
ਇਸ ਜੱਗ ਅੰਦਰ ਅਵਲ ਦਰਜੇ ਦੇ
ਅਸੀਂ ਹਾਂ ਬਹਾਨੇਬਾਜ਼

## ਛਲੇਡੇ

ਘਰ ਨੂੰ ਵਾਪਿਸ ਜਾਂਦਿਆਂ
ਵੈਨਕੂਵਰ ਤੋਂ ਦਿੱਲੀ ਤੱਕ ਦਾ ਸਫਰ
ਜੁੱਗਾਂ ਜਿੰਨਾ ਲੰਮਾ ਜਾਪੇ
ਖਿਆਲ ਸਾਡੇ
ਰਾਕਟਾਂ ਤੋਂ ਉੱਚੇ ਤੇ ਵੱਧ ਤੇਜ ਉੱਡਦੇ
ਐਸਾ ਕੁਝ ਅਸਰ ਕਰਦੇ ਕਿ
ਅਸੀਂ ਛਲੇਡੇ ਵਾਂਗੂੰ
ਪਲਟ ਜਾਂਦੇ ਹਾਂ ਦੇਹ

ਸਾਨੂੰ ਭੁੱਲ ਜਾਂਦੇ ਹਨ
ਗੋਡਿਆਂ ਭਾਰ ਤੋੜੇ ਸਟਰਾਅਬੇਰੀ ਦੇ ਫਲੈਟ
ਸਾਨੂੰ ਭੁੱਲ ਜਾਂਦੇ ਹਨ ਹਨੇਰੇ ਬਾਰੀ-ਰਹਿਤ ਟਰੱਕ
ਜਿਨ੍ਹਾਂ ਵਿਚ ਕੁੱਕੜਾਂ ਵਾਂਗੂੰ ਹੁੜੇ ਕਰੀਏ ਸਫਰ

ਭੁੱਲ ਜਾਂਦੀਆਂ ਹਨ ਧੋਤੀਆਂ ਸਟੇਕਾਂ ਲਿਬੜੀਆਂ ਪਲੇਟਾਂ
ਭੁੱਲ ਜਾਂਦੀ ਹੈ ਰਗੜ ਰਗੜ ਫਰਸ਼ ਦਰਦ ਕਰਦੀ ਕਮਰ
ਤੇ "ਟੂ ਵਾਈ ਫੋਰ" ਦਾ
ਸਲ੍ਹਾ ਦੇ ਟਿੱਡਿਆਂ ਵਾਂਗੂੰ ਆਈ ਜਾਣਾ

ਸਾਨੂੰ ਭੁੱਲ ਜਾਂਦੀ ਹੈ
ਸਾਡੀ ਚਮੜੀ ਨੂੰ ਵਿੰਨ੍ਹਦੀ ਨਜ਼ਰ
ਘਰਾਂ ਦਿਆਂ ਸ਼ੀਸ਼ਿਆਂ ਸੰਗ
ਚੂਰ ਚੂਰ ਹੋਏ ਪੱਲ
ਸਾਨੂੰ ਭੁੱਲ ਜਾਂਦੀ ਹੈ ਪੀੜ
ਆਪਣੇ ਬੱਚਿਆਂ ਨਾਲ ਪੰਜਾਬੀ ਨਾ ਬੋਲ ਸਕਣ ਦੀ

ਸਾਨੂੰ ਉਹ ਸੱਭ ਕੁਝ ਭੁੱਲ ਜਾਂਦਾ ਹੈ
ਜਿਸ ਤੋਂ ਅੱਕ ਹਮੇਸ਼ਾਂ ਵਿਛੜੇ ਘਰ ਨੂੰ ਯਾਦ ਕਰਦੇ ਹਾਂ
ਸਾਡੀਆਂ ਸੋਚਾਂ ਵਿਚ ਸਿਰਫ
ਜਰਬ ਹੀ ਬਾਕੀ ਹੁੰਦੀ ਹੈ
ਕੰਪਿਊਟਰ ਤੋਂ ਵੀ ਤੇਜ਼ ਰਫਤਾਰ ਨਾਲ

ਅਸੀਂ ਜਰਬਾਂ ਦੇ ਦੇ ਰਕਮਾਂ ਗਿਣਦੇ ਹਾਂ

ਦੇ ਦੇ ਕੇ ਇਕ ਨੂੰ
ਕਦੀ ਦਸਾਂ ਨਾਲ ਕਦੀ ਵੀਹਾਂ ਨਾਲ ਜਰਬ
ਵੱਧ ਜਾਂਦਾ ਹੈ ਸਾਡੀਆਂ ਜੇਬਾਂ ਦਾ ਭਾਰ
ਬਦਲ ਜਾਂਦੀ ਹੈ ਸਾਡੀ ਨੁਹਾਰ
ਛਲੇਡੇ ਵਾਂਗੂੰ ਪਲਟ ਲੈਂਦੇ ਹਾਂ ਦੇਹ ਤੇ
ਬਦਲ ਜਾਂਦੀ ਹੈ ਸਾਡੀ ਜਮਾਤ

## ਵੱਡੇ-ਵਡੇਰੇ

ਫਿਰ ਉਹੀ
ਸਦੀਆ ਪੁਰਾਣੀਆਂ
ਘਸੀਆਂ ਪਿਟੀਆਂ
ਭੂਤਾਂ ਪਰੇਤਾਂ ਰਾਜੇ ਰਾਣੀਆਂ
ਗੋਰੇ ਸਾਹਿਬ ਤੇ ਮੇਮਾਂ ਦੀਆਂ ਗੱਲਾਂ
ਹਰ ਸਮਾਜਿਕ ਮਿਲਣੀ 'ਤੇ ਰੋਟੀ 'ਤੇ
ਰੱਬ-ਘਰ ਜਾਂ
ਖਿਆਲੀ ਰੱਬ ਅੱਗੇ ਬੈਠ
ਇਹ ਵੱਡੇ ਵਡੇਰੇ
ਸਦਾ ਕਰਦੇ ਰਹਿੰਦੇ ਨੇ
ਗੁਲਾਮ-ਜ਼ਬਾਨ ਵਿਚ
ਸ਼ਰਮਨਾਕ ਗੱਲਾਂ
ਤੇ ਕਰਦੇ ਨੇ ਮਜਬੂਰ ਸੁਣਨ ਲਈ
ਹਰ ਕੋਸ਼ਸ਼ ਕਰਦੇ ਨੇ ਇਹ
ਨਵੇਂ ਜ਼ਮਾਨੇ ਦੇ ਕੰਨਾਂ ਵਿੱਚ
ਗੰਦਗੀ ਠੋਸਣ ਦੀ
ਜੇ ਕੋਈ ਇਨ੍ਹਾਂ ਨੂੰ ਦੱਸਣਾ ਚਾਹੇ
ਅੱਜ ਦੇ ਜ਼ਮਾਨੇ ਬਾਰੇ ਸੱਚ ਬਾਰੇ
ਉਹਨੂੰ ਸਨਮਾਨਦੇ ਇਹ ਕਹਿ ਕੇ:
ਇਹ ਨਾਸਤਿਕ, ਪਾਗਲ
ਅਵਾਰਾ ਛੋਕਰੇ
ਸਾਡੇ ਧੌਲਿਆਂ-ਝਾਟਿਆਂ ਨੂੰ
ਸ਼ੱਕੀ ਨਜ਼ਰ ਨਾਲ ਦੇਖਣ
ਮਾਰੋ, ਭਜਾਓ ਇਨ੍ਹਾਂ ਨੂੰ
ਡੱਕੋ ਸੀਖਾਂ ਅੰਦਰ
ਇਹ ਜ਼ਾਲਮ
ਸਾਡੇ 'ਪਵਿੱਤਰ' ਖਿਆਲਾਂ ਨੂੰ
ਸਾਡੇ ਮਰਨ ਤੋਂ
ਮਾਰਨਾ ਚਾਹੁੰਦੇ

## ਮਜ਼ਦੂਰ

ਜਿਉਂਦੇ ਰਹਿਣਾ ਬੇਖਿਆਲ
ਤੁਰਦੇ ਜਾਣਾ ਹਵਾ ਦੇ ਰੁੱਖ
ਦੁੱਖ ਜੀਣੇ ਕਿਸਮਤ ਮੰਨ ਕੇ
ਸੋਚਣਾ ਕਿ ਕੀ ਹੈ ਸੁੱਖ?
ਹਰ ਹਾਰ ਦਾ ਇੱਕੋ ਬਹਾਨਾ
'ਹੋਵੇ ਜੋ ਉਹਨੂੰ ਮੰਨਜ਼ੂਰ'
ਭਵਿੱਖ ਨੂੰ ਵੀ ਕੰਨ ਕਰਨੇ
ਦੇਖਣਾ ਨਾ ਅੱਖ ਉਠਾਣਾ
ਅੰਨ-ਦਾਤਾ ਦੇ ਸਾਹਮਣੇ
ਭੁੱਖ ਖਾਣੀ ਹੱਡ ਤੁੜਵਾਉਣੇ
ਤਾਕਤਵਰ ਤੋਂ ਹੱਕ ਨਾ ਮੰਗਣਾ
ਗੂੰਗੇ ਰੱਬ ਅੱਗੇ ਮੱਥੇ ਘਸਾਉਣੇ
ਕਿੰਨੀ ਅਧੂਰੀ ਵਿਆਖਿਆ ਹੈ
ਅੱਜ ਦੇ ਮਜ਼ਦੂਰ ਦੀ
ਹੈ ਸਮਾਂ ਮੰਗ ਕਰ ਰਿਹਾ ਮਜ਼ਦੂਰ ਤੋਂ
ਇੱਕ ਪੂਰਨ ਮਜ਼ਦੂਰ ਬਣਨ ਦੀ
ਮੌਤ ਬਣ ਕੇ ਜੀਣ ਦੀ
ਨਾ ਕਿ ਜ਼ਿੰਦਾ ਰਹਿ ਕੇ ਮਰਨ ਦੀ
ਡਟ ਡਟ ਕੇ ਮਿਹਨਤ ਕਰਨ ਦੀ
ਮਿਹਨਤ ਤੋਂ ਵੀ ਜੋ ਹੈ ਵੱਧ ਜ਼ਰੂਰੀ
ਹੱਕਾਂ ਲਈ ਹਥਿਆਰਬੰਦ
ਜੰਗ ਕਰਨ ਲਈ

## ਤਿਆਰੀ

ਛੋਟੇ ਹੁੰਦਿਆਂ
ਸੁਣਿਆਂ ਕਰਦੇ ਸਾਂ ਬਾਤਾਂ
ਬੁੱਢੀ ਤਾਈ ਜੀਣੀ ਤੋਂ
ਤਾਜ਼ੀ ਵਿਸ਼ੀ ਤਾਰਿਆਂ ਦੀ ਚਾਨਣੀ ਥੱਲੇ
ਤਾਈ ਜੀਣੀ ਬਣਾ ਦਿੰਦੀ ਸੀ ਭਿਆਨਕ
ਹਰ ਸੁਹਾਣੀ ਨਿਖਰੀ ਰਾਤ
ਜਦ ਉਹ ਕਿਸੇ ਰਾਜੇ ਜਾਂ ਰਾਜ ਕੁਮਾਰ ਨੂੰ
ਲੈ ਜਾਂਦੀ ਸੀ ਇਕੱਲਿਆਂ
ਕਿਸੇ ਉਜਾੜ ਬੀਆਬਾਨ ਵਿਚ
ਜਿੱਥੇ ਹਰ ਪਾਸੇ ਮਾਸ-ਖੋਰੇ ਜਾਨਵਰ
ਲੁਕ ਛਿਪ ਉਹਦਾ ਪਿੱਛਾ ਕਰਦੇ
ਜਿੱਥੇ ਹਰ ਦਰੱਖਤ ਦੀ ਟਾਹਣੀ
ਫਨੀਅਰ ਸੱਪ ਬਣ ਜਾਂਦੀ
ਜਿੱਥੇ ਭੂਤ ਚੜੇਲਾਂ ਦੇ ਮੇਲੇ ਲੱਗਦੇ
ਜਿੱਥੇ ਦਰੱਖਤਾਂ ਨਾਲ ਹਰੇ ਭਰੇ ਜੰਗਲ ਵਿਚ
ਮਨੁੱਖ ਵੱਲ ਝਾਕਦੀ ਹਰ ਅੱਖ
ਦੁਸ਼ਮਣ ਲਗਦੀ
ਜਿੱਥੋ ਬਚ ਕੇ ਉਹੀ ਰਾਜਕੁਮਾਰ
ਜਾਂ ਮਨੁੱਖ ਆਉਂਦਾ
ਜਿਹਥੇ ਭੱਥੇ ਵਿਚ ਤੀਰਾਂ ਦੀ ਭਰਮਾਰ ਹੁੰਦੀ
ਜਿਹਦੀ ਤਲਵਾਰ ਦੀ ਤੇਜ਼ ਧਾਰ ਹੁੰਦੀ
ਜਿਹਦੇ ਦਿਲ ਦਾ ਹਰ ਕਿਨਾਰਾ
ਭਰਿਆ ਹੁੰਦਾ
ਮੰਜ਼ਲ ਵੱਲ ਵਧਣ ਦੇ ਜੋਸ਼ ਨਾਲ
ਪਰ...
ਮੈਂ ਕੋਈ ਰਾਹੋਂ ਔਝੜਿਆ ਰਾਜ ਕੁਮਾਰ ਨਹੀਂ
ਫੇਰ ਵੀ ਅਕਸਰ ਮਹਿਸੂਸ ਕਰਦਾ ਹਾਂ
ਜਿਵੇਂ ਤਾਈ ਜੀਣੀ ਦੀਆਂ ਬਾਤਾਂ ਦਾ ਇਕ ਪਾਤਰ
ਘਿਰਿਆ ਹੋਵਾਂ ਕਿਸੇ
ਉਜਾੜ ਬੀਆਬਾਨ ਵਿਚ
ਲੋਕਾਂ ਦੇ ਡਰਾਉਣੇ ਚਿਹਰੇ

ਜਿਵੇਂ ਮੈਨੂੰ ਖਾਣਾ ਚਾਹੁੰਦੇ ਹੋਣ
ਹਰ ਚੀਜ਼ ਅਜਨਬੀ ਭਿਆਨਕਤਾ ਨਾਲ
ਮੈਨੂੰ ਮਿਟਾਣ 'ਤੇ ਤੁਲੀ ਹੈ
ਮੇਰੇ ਆਪਣੇ ਦੁਸ਼ਮਣਾਂ ਦੋਸਤਾਂ ਦੇ
ਮੂੰਹਾਂ ਵਿਚ ਲੱਗੇ ਹਥਿਆਰ
ਮੈਨੂੰ ਖਤਮ ਕਰਕੇ
ਮੇਰਾ ਸਿਰ ਤੂੜੀ ਨਾਲ ਭਰ ਕੇ
ਆਪਣੇ ਆਪਣੇ ਡਰਾਇੰਗ-ਰੂਮਾਂ ਵਿਚ
ਸਜਾਉਣਾ ਚਾਹੁੰਦੇ ਹਨ
ਪਰ ਮੈਂ
ਇਨ੍ਹਾਂ ਦੇ ਡਰਾਇੰਗ ਰੂਮਾਂ ਦਾ
ਸ਼ਿੰਗਾਰ ਨਹੀਂ ਬਣਾਂਗਾ
ਮੈਂ ਨਹੀਂ ਆਉਣ ਦਿਆਂਗਾ ਹੱਥ ਇਨ੍ਹਾਂ ਦੇ
ਆਪਣਾ ਸਿਰ
ਨਿਕਲ ਜਾਵਾਂਗਾ
ਇਸ ਉਜਾੜ ਬੀਆਬਾਨ ਵਿੱਚੋਂ
ਜਿੱਥੇ ਹਰ ਤਕੜਾ
ਮਾੜੇ ਨੂੰ ਖਾ ਰਿਹਾ ਹੈ
ਜਿੱਥੇ ਇਕ ਪੰਜੇ ਦੇ ਜ਼ੋਰ ਵਾਲਾ
ਖੂੰ-ਖਾਰ ਦਰਿੰਦਾ
ਬਾਕੀਆਂ ਨੂੰ ਕੀੜਿਆਂ ਮਕੌੜਿਆਂ ਤੋਂ ਵੱਧ
ਸਮਝਦਾ ਕੁਝ ਨਹੀਂ
ਹਾਂ ਮੈਨੂੰ ਹੁਣ ਤੀਰ ਇਕੱਠੇ ਕਰਨੇ ਚਾਹੀਦੇ ਹਨ
ਤੇਜ਼ ਕਰਨੀ ਚਾਹੀਦੀ ਹੈ
ਤਲਵਾਰ ਦੀ ਧਾਰ

## ਅਮਨ

ਸਿਆਣਿਓ
ਮੇਰੇ ਬਜ਼ੁਰਗੋ
ਅਮਨ ਦੀ ਗੱਲ ਕਰਦੇ ਹੋ?
ਲਿਖ ਲਵੋ ਮੇਰਾ ਵੀ ਨਾਂ
ਸ਼ਰਧਾਲੂ ਹਾਂ
ਅਮਨ ਦਾ ਮੈਂ ਵੀ
ਜਾਣਦਾ ਹਾਂ ਭਾਵੇਂ
ਤੁਹਾਡੇ ਲਈ
ਅਮਨ ਦੀ ਕੋਈ ਸ਼ਰਤ ਨਾ
ਪਰ ਮੈਨੂੰ
ਅਮਨ ਦੀ ਇਕੋ ਕਿਸਮ ਮਨਜ਼ੂਰ
ਅਮਨ ਜੋ
ਸਤਾਰਾਂ, ਉਣੰਜਾ ਜਾਂ ਪਝੱਤਰ ਤੋਂ ਬਾਅਦ ਆਵੇ
ਸੰਤਾਲੀ ਤੋਂ ਬਾਅਦ ਨਹੀਂ

## ਜਾਂ ਸ਼ਾਇਦ

ਵਰ੍ਹਦੇ ਗੋਲ਼ਿਆਂ ਵਿਚ
ਗੋਲ਼ੀਆਂ ਦੀ ਆਵਾਜ਼ ਕਿਸ ਨੇ ਸੁਣੀ?
ਅੱਗ ਦੇ ਭਾਂਬੜ ਉੱਠੇ
ਧੂੰਏਂ ਦੇ ਬੱਦਲਾਂ ਵਿਚ ਛਿਪੀਆਂ
ਸੁਪਨਿਆਂ ਦੀਆਂ ਰੂਹਾਂ
ਉੱਡੀਆਂ ਅਸਮਾਨੀ
ਰੇਡੀਓ 'ਤੇ ਖਬਰ ਆਈ
'ਚਿੱਲੀ ਦੀ ਅੱਗ ਵਿਚ
ਗੋਲ਼ੀਆਂ ਦੀ ਬੁਛਾੜ ਦਾ ਨਿਸ਼ਾਨਾ ਬਣਿਆਂ
ਐਲੈਂਡੀ'
ਰੇਡੀਓ ਦੁਬਾਰਾ ਕੂਕਿਆ: 'ਸੁਣੋ
ਕੁਝ ਸਿਆਣੇ ਇਮਾਨਦਾਰ ਕਾਤਲਾਂ ਦਾ
ਵਿਚਾਰ ਹੈ ਕਿ
ਸ਼ਾਇਦ ਐਲੈਂਡੀ ਨੇ ਕੀਤੀ ਹੈ
ਆਤਮ ਹੱਤਿਆ
ਜਾਂ ਸ਼ਾਇਦ ... ਜਾਂ ਸ਼ਾਇਦ ...'

## ਕੱਲ੍ਹ, ਅੱਜ ਤੇ ਭਲਕ

ਜਦ ਪਹਿਲੀ ਵਾਰੀ ਪੜ੍ਹੀ
ਗਦਰ ਪਾਰਟੀ ਦੀ ਲੁਕੀ ਛਿਪੀ ਫਿਰਦੀ ਕਿਤਾਬ
ਅਜੀਬ ਜਿਹੀ ਤੱਕਣੀ ਤੱਕਿਆ
ਆਪਣੇ ਬਾਪ ਵੱਲ
ਪਿੰਡਾਂ ਸ਼ਹਿਰਾਂ 'ਚ ਫਿਰਦੇ ਹਰ ਇਨਸਾਨ ਵੱਲ
ਇਹ ਪ੍ਰਸ਼ਨ ਨਜ਼ਰਾਂ 'ਚ ਲਈ
ਜਦ ਦੇਸ 'ਤੇ ਗੋਰੀ ਹਕੂਮਤ ਸੀ
ਕਿਉਂ ਨਹੀਂ ਇਹ ਲੜ ਮੋਏ?
ਜਾਂ ਡੁੱਬ ਮੋਏ?
ਤੇ ਫੇਰ ਜਦ ਵੀ
ਲੋਕ-ਖੁਸ਼ਹਾਲੀ ਦੇ ਆਸ਼ਕਾਂ ਗੱਲ਼
ਪਏ ਰੱਸਿਆਂ ਦੀ ਗੱਲ ਸੁਣੀ
ਤੱਕਦਾ ਰਿਹਾ ਆਪਣੇ ਬਾਪ ਵੱਲ ਲੋਕਾਂ ਵੱਲ
ਗੁੱਸੇ ਨਾਲ ਕਦੀ ਤਰਸ ਨਾਲ
ਪਰ ਇਕ ਤਸੱਲੀ ਨਾਲ ਕਿ
ਜਦ ਮੈਂ ਜੰਮਿਆ ਦੇਸ਼ ਆਜ਼ਾਦ ਸੀ

ਫੇਰ ਹਨੇਰੇ ਕਮਰੇ 'ਚ
ਬੱਤੀ ਜਗਣ ਵਾਗੂੰ
ਇਕ ਦਿਨ ਖੁੱਲ੍ਹ ਗਈ ਹਕੀਕਤ
ਦੇਸ ਦੀ ਆਜ਼ਾਦੀ ਵਾਲੀ
ਮੈਂ ਖਾ ਜਾਣ ਵਾਲੀਆਂ ਨਜ਼ਰਾਂ ਨਾਲ
ਘੂਰਿਆ ਆਪਣੀ ਵੱਲ
ਆਸ ਪਾਸ ਤੁਰੇ ਫਿਰਦੇ ਲੋਕਾਂ ਵੱਲ
ਇਹ ਪ੍ਰਸ਼ਨ ਨਜ਼ਰਾਂ 'ਚ ਲਈ
ਇਹ ਕਿਵੇਂ ਹੋ ਸਕਦਾ ਹੈ?
ਇਹ ਕਿਵੇਂ ਹੋ ਰਿਹਾ ਹੈ?

ਤੇ ਹੁਣ ਸੋਚਦਾ ਹਾਂ
ਉਹ ਜਿਹੜਾ ਅੱਜ ਬੋਤਲ ਨਾਲ
ਦੁੱਧ ਪੀ ਰਿਹਾ ਹੈ

ਕੱਲ੍ਹ ਨੂੰ ਜਦੋਂ ਹਕੀਕਤ ਜਾਣੇਗਾ
ਧਰਤੀ ਦੇ ਦੂਜੇ ਪਾਸੇ ਆ ਵਸਣ ਦੀ
ਕਿਉਂ ਲੋੜ ਪਈ
ਤਾਂ ਉਹਦੀਆਂ ਅੱਖਾਂ ਤੋਂ
ਕਿੱਥੇ ਮੂੰਹ ਛੁਪਾਵਾਂਗਾ?
ਕਿੱਥੇ ਡੁੱਬ ਜਾਵਾਂਗਾ?

## ਰੋਡੇਸ਼ੀਆ/ਦੱਖਣੀ ਅਫਰੀਕਾ

ਰਾਤ ਬਰਾਤੇ
ਚੜ੍ਹ ਬੈਠਾ ਜੋ
ਘਾਹ ਦੀ ਤਿੜ 'ਤੇ
ਤ੍ਰੇਲ ਦਾ ਤੁਪਕਾ
ਸੁੰਦਰਤਾ ਦੀ ਧੌਂਸ ਜਮਾਵੇ
ਕਿੰਨਾ ਕੁ ਚਿਰ ਇਹ ਚਮਕ ਸਕੇਗਾ
ਸੂਰਜ ਦੇ ਨਾਲ ਅੱਖ ਮਿਲਾ ਕੇ?

ਬਰਫੀਲੇ ਮੌਸਮ ਅੰਦਰ ਜੋ
ਫਸ ਬੈਠੇ ਹਨ
ਘੁੰਗਰਾਲੇ ਵਾਲਾਂ 'ਚ
ਬਰਫ ਦੇ ਤੋਦੇ
ਖੁਦ ਨੂੰ ਉੱਤਰੀ ਧਰੁਵ ਦੱਸਦੇ ਹਨ
ਕਿੰਨਾ ਕੁ ਚਿਰ ਇਹ ਰੱਖ ਸਕਣਗੇ
ਸਿਰਾਂ 'ਚ ਜਾਗਿਆ ਲਾਵਾ ਦਬਾ ਕੇ?

## ਸ਼ੁਕਰੀਆ

ਗੁਲਾਬ ਦੀਆਂ ਪੱਤੀਆਂ ਹਿਲਾ
ਬਹਾਰ ਨੇ ਕਿਹਾ
ਬੈਠ ਮੇਰੇ ਗੀਤ ਗਾਉਂਦੇ ਹੋ
ਕਿਉਂ ਸਾਹ ਵਿਅਰਥ ਗੁਆਉਂਦੇ ਹੋ
ਮੈਂ ਤਾਂ ਹਾਂ ਅੱਜ ਬਹਾਰ
ਉਂਝ ਹੀ ਜਿਵੇਂ
ਕੱਲ੍ਹ ਪੱਤਝੜ ਹੋਵਾਂਗੀ
(ਤੁਸੀਂ) ਜਾਓ
ਤੁਹਾਡੀ ਜ਼ਿੰਦਗੀ ਦੇ ਕੰਮ
ਅਜੇ ਕਿੰਨੇ ਅਧੂਰੇ
ਤੇ ਉਹ ਰੋਟੀ ਪਕਾਉਣ ਲੱਗੀ

**ਬਾਂਝ ਲੋੜ**

ਕੀ ਸਾਨੂੰ ਲੋੜ ਨਹੀਂ
ਢਿੱਡ ਭਰ ਕੇ ਖਾਲਸ ਖਾਣਾ ਖਾਣ ਦੀ?

ਕੀ ਸਾਨੂੰ ਲੋੜ ਨਹੀਂ
ਸਾਰੇ ਡਰਾਂ ਤੋਂ ਰਹਿਤ
ਮਾਣ-ਮੱਤਾ ਅਸਲੀ ਜੀਵਨ ਜਿਉਣ ਦੀ?

ਲੋੜ ਕਹਿੰਦੇ ਨੇ ਕਾਢ ਦੀ ਮਾਂ ਹੈ
ਕੀ ਸਾਡੀ ਲੋੜ ਬਾਂਝ ਹੈ?

## ਮਨੁੱਖ ਤੇ ਆਲ੍ਹਣਾ

ਦਰੱਖਤਾਂ ਨੂੰ ਇਹ ਗੱਲ ਸ਼ੋਭਦੀ ਏ
ਮਨੁੱਖ ਨੂੰ ਨਹੀਂ
ਜਿਸ ਵੀ ਜਾਨਵਰ
ਜਦ ਵੀ ਚਾਹਿਆ
ਆਲ੍ਹਣਾ ਪਾ ਲਿਆ

ਕਦੀ ਕਦੀ ਤਾਂ ਬੇਜ਼ੁਬਾਨੇ ਦਰੱਖਤ ਵੀ
ਹਨੇਰੀ ਨਾਲ ਸਾਜ਼ਿਸ਼ ਕਰ
ਹੂੰਝ ਦਿੰਦੇ ਨੇ ਆਲ੍ਹਣੇ

## ਇੱਕ ਖੱਤ

ਤੇਰਾ ਗੁੱਸਾ ਠੀਕ ਸਹੀ
ਮੇਰੇ ਖੱਤ ਨਾ ਪਾਉਣ 'ਤੇ
ਪਰ ਮਾਂ! ਇਹ ਨਾ ਕਹਿ
ਮੈਂ ਤੈਨੂੰ ਯਾਦ ਨਹੀਂ ਕਰਦਾ

ਸ਼ੁਰੂ ਕੀਤਾ ਹੈ ਖੱਤ ਬਹੁਤ ਵਾਰੀ
ਇੰਨਾਂ ਲਿਖ ਕੇ ਹੀ ਹਟ ਜਾਂਦਾ ਹਾਂ
'ਮੈਂ ਇਸ ਜਗ੍ਹਾ ਠੀਕ ਠਾਕ ਹਾਂ
ਆਪਦੀ ਰਾਜੀ ਖੁਸ਼ੀ ਪ੍ਰਾਮਤਮਾ ਤੋਂ ਨੇਕ ਚਾਹੁੰਦਾ ਹਾਂ
ਇਨ੍ਹਾਂ ਸਤਰਾਂ ਤੋਂ ਅੱਗੇ ਮੇਰੀ ਕਲਮ ਨਹੀਂ ਜਾਂਦੀ
ਇਨ੍ਹਾਂ ਅੱਖਰਾਂ ਵਿਚਲੇ ਝੂਠ ਨਾਲ ਹੀ ਅੱਕ ਜਾਂਦੀ ਹੈ

ਤੂੰ ਚਾਹੁੰਦੀ ਏਂ ਕਿ ਮੈਂ
ਆਪਣੇ ਵੱਡੇ ਸਾਰੇ ਘਰ ਬਾਰੇ ਲਿਖਾਂ
ਤਾਂ ਜੋ ਤੂੰ ਆਪਣੇ ਪਿੰਡ
ਹਰ ਪੜ੍ਹੇ ਕੋਲੋਂ ਚਿੱਠੀ ਪੜ੍ਹਾ
ਆਪਣਾ ਰੋਅਬ ਪਾਵੇਂ, ਪਰ
ਉਸ ਘਰ ਦੀਆਂ ਅਜੇ ਪੱਚੀ ਵਰ੍ਹੇ
ਕਿਸ਼ਤਾਂ ਤਾਰਨੀਆਂ ਹਨ
ਫੇਰ ਵੀ ਉਹ ਘਰ ਮੇਰਾ ਹੋਣਾ ਨਹੀਂ
ਉਦੋਂ ਤੱਕ ਤਾਂ ਸ਼ਾਇਦ ਮੈਂ ਵੀ ਹੋਣਾ ਨਹੀਂ
ਤੇਰੀ ਕਾਰ ਬਾਰੇ ਜਾਨਣ ਦੀ ਇੱਛਾ
ਤਾਂ ਕਿ ਜਦੋਂ ਪਿੰਡ ਠੇਕੇਦਾਰਾਂ ਦੀ ਕਾਰ ਆਵੇ
ਤੂੰ ਵਿਚਾਰੇ ਡਰਾਈਵਰ ਨੂੰ ਧੌਣ ਅਕੜਾ ਕੇ ਦੱਸ ਸਕੇਂ
ਪਰ ਮਾਂ ਸੱਚ ਜਾਣੀ ਇਸ ਕਾਰ ਵਿਚ ਚੜ੍ਹ ਕੇ
ਪੁਰਾਣੇ ਸਾਈਕਲ ਜਿਨਾਂ ਸੁਆਦ ਨਹੀਂ ਆਇਆ
ਸਾਈਕਲ 'ਤੇ ਮੈਂ ਇਕ ਜਿਉਂਦਾ ਜਾਗਦਾ ਮਨੁੱਖ ਹੁੰਦਾ ਸੀ
ਇਸ ਕਾਰ ਵਿਚ ਮੇਰੀ ਹੈਸੀਅਤ
ਮਸ਼ੀਨੀ ਪੁਰਜ਼ੇ ਤੋਂ ਵੱਧ ਕੁਝ ਵੀ ਨਹੀਂ

ਹਾਂ ਰੰਗਦਾਰ ਟੈਲੀਵਿਜ਼ਨ ਵੀ ਸਾਡੇ ਕੋਲ

ਤੇਰੇ ਪੋਤੇ ਪੋਤੀਆਂ ਦਾ ਬਹੁਤਾ ਸਮਾਂ ਅਕਸਰ
'ਟਿਊਬ' ਦੇ ਸਾਹਮਣੇ ਹੀ ਗੁਰਜ਼ਰਦਾ ਹੈ
ਉਨ੍ਹਾਂ ਨੂੰ ਬਹੁਤ ਪਸੰਦ ਹਨ
ਗੰਦੇ ਚੁਟਕਲੇ ਤੇ ਜਿਸਮਾਂ ਦੀ ਨੁਮਾਇਸ਼
ਇੰਡੀਅਨਾਂ ਅਤੇ ਗਾਈਆਂ ਚਾਰਨ ਵਾਲਿਆਂ ਦੀਆਂ ਲੜਾਈਆਂ
ਪੁਲਸ ਤੇ ਕਾਤਲਾਂ ਦੇ ਡਰਾਮੇ
ਅਫਰੀਕਾ ਤੇ ਏਸ਼ੀਆ ਵਿਚ ਗੋਰੇ ਬਹਾਦਰਾਂ ਦੇ ਕਾਰਨਾਮੇ
ਮੈਂ ਤਾਂ ਜਦ ਵੀ ਟੀ ਵੀ ਵੇਖਣ ਬਹਿੰਦਾ ਹਾਂ
ਜਦ ਵੀ ਕਿਸੇ ਚੀਜ਼ ਵਿਚ ਦਿਲਚਸਪੀ ਲੈਂਦਾ ਹਾਂ
ਹਰ ਦਸੀਂ ਮਿੰਟੀ ਉਹ ਮਸ਼ਹੂਰੀ ਕਰਦੇ ਹਨ
ਬਿੱਲੀਆਂ ਅਤੇ ਕੁੱਤਿਆਂ ਦੇ ਖਾਣੇ ਦੀ
ਅਨੇਕਾਂ ਕਿਸਮਾਂ ਦੇ ਖਾਣੇ ਉਹ ਜਾਨਵਰਾਂ ਨੂੰ ਦਿਖਾਉਂਦੇ ਹਨ
ਤੇ ਜਾਨਵਰਾਂ ਦੀ ਪਸੰਦ ਦੀ ਮਸ਼ਹੂਰੀ ਕਰਦੇ ਹਨ
ਦੂਜੇ ਹੀ ਪਲ ਉਹ ਦਿਖਾਉਂਦੇ ਹਨ
ਭੁੱਖੇ ਬੱਚੇ ਹਿੰਦੋਸਤਾਨ ਦੇ ਤੇ ਹੋਰ ਸਤਾਨਾਂ ਦੇ
ਮੰਗਦੇ ਹਨ ਮੱਦਦ ਉਨ੍ਹਾਂ ਬੱਚਿਆਂ ਦੇ ਪੇਟ ਭਰਨ ਲਈ
ਇਹ ਦੇਖ ਕੇ ਫਿਰ ਮੈਂ
ਮੈਂ ਨਹੀਂ ਰਹਿੰਦਾ
ਮੇਰਾ ਜਿਸਮ ਟੀ ਵੀ ਅੱਗੇ ਰਹਿੰਦਾ ਹੈ
ਪਰ ਮੈਂ ਕਿਤੇ ਗੁੰਮ ਜਾਂਦਾ ਹਾਂ

ਤੇਰੀ ਨੂੰਹ ਦਾ ਹਾਲ?
ਕੀ ਦੱਸਾਂ! ਮੈਨੂੰ ਤਾਂ ਵਿਚਾਰੀ 'ਤੇ
ਬੜਾ ਹੀ ਤਰਸ ਆਉਂਦਾ ਹੈ
ਜਦੋਂ ਉਹ ਕੰਮ ਤੋਂ ਆਉਂਦੀ ਹੈ, ਮੈਂ ਜਾਂਦਾ ਹਾਂ
ਮੈਂ ਆਉਂਦਾ ਹਾਂ ਤੋਂ ਉਹ ਜਾਂਦੀ ਹੈ
ਪੰਜ ਦਿਨ ਇਸੇ ਤਰ੍ਹਾ ਗੁਜ਼ਰ ਜਾਂਦੇ ਹਨ
ਸ਼ਨਿਚਰਵਾਰ ਸਾਰਾ ਦਿਨ ਸ਼ਾਪਿੰਗ ਹੁੰਦੀ ਹੈ
ਸ਼ਾਮ ਨੂੰ ਕਿਸੇ ਦੇ ਜਾਂ ਕਿਸੇ ਨੂੰ ਰੋਟੀ ਹੁੰਦੀ ਹੈ
ਐਤਵਾਰ ਨੂੰ ਅਸੀਂ ਅਕਸਰ ਸ਼ੋਅ ਜਾਂਦੇ ਹਾਂ
ਅੱਧੀ ਦਿਹਾੜੀ ਉਹ ਮੇਕ-ਅੱਪ ਕਰਦੀ ਹੈ
ਅੱਧੀ ਦਿਹਾੜੀ ਨੁਮਾਇਸ਼
ਜਦ ਤੱਕ ਅਸੀਂ ਘਰ ਆਉਂਦੇ ਹਾਂ
ਇਕ ਜਣੇ ਦੇ ਕੰਮ 'ਤੇ ਜਾਣ ਦਾ ਵਕਤ ਹੁੰਦਾ ਹੈ

ਇੰਨਾ ਕੁ ਮੈਂ ਤੇਰੀ ਨੂੰਹ ਨੂੰ ਮਿਲਦਾ ਹਾਂ
ਤੇ ਇੰਨਾ ਕੁ ਹੀ ਉਹਨੂੰ ਜਾਣਦਾ ਹਾਂ

ਮਾਂ! ਤੂੰ ਕਿੰਨੀ ਭੋਲ਼ੀ ਏਂ
ਕਿੰਨੀਆਂ ਗੱਲਾਂ ਪੁੱਛਦੀ ਏਂ
ਮੇਰੇ ਦੋਸਤਾਂ ਦਾ ਹਾਲ?
ਇੱਥੇ ਦੋਸਤ ਨੂੰ ਦੋਸਤ ਨਹੀਂ ਸਗੋਂ ਫਰੈਂਡ ਕਹਿੰਦੇ ਹਨ
ਇਸ ਸ਼ਬਦ ਦੇ ਬਦਲਣ ਨਾਲ ਹੀ
ਇਹਦੇ ਮਹਿਨੇ ਬਦਲਦੇ ਹਨ
ਇੱਥੇ ਜੀਉਂਦੇ ਜਾਗਦੇ ਮਨੁੱਖ ਬਹੁਤ ਘੱਟ ਹਨ
ਮਸ਼ੀਨਾਂ ਦੀ ਭਰਮਾਰ ਹੈ
ਮਸ਼ੀਨਾਂ ਦਾ ਕੰਮ
ਕੰਮ ਕਰਨਾ ਹੈ
ਨਾ ਕਿ ਦੋਸਤੀ

ਤੂੰ ਪੁੱਛਿਆ ਹੈ ਮੇਰਾ ਦਿਨ ਕਿਵੇਂ ਗੁਜ਼ਰਦਾ ਹੈ?
ਅੱਠ ਘੰਟੇ ਸਖਤ ਮਿਹਨਤ ਕਰਦਾ ਹਾਂ
ਘਰ ਪਹੁੰਚਣ ਲਈ ਟਰੈਫਿਕ ਨਾਲ ਲੜਦਾ ਹਾਂ
ਨਹਾ ਧੋ ਕੇ ਬੱਚਿਆਂ ਨਾਲ ਗੱਲਾਂ ਕਰਦਾ ਹਾਂ
ਪਰ ਗੱਲਬਾਤ ਸ਼ੁਰੂ ਹੁੰਦਿਆਂ ਹੀ ਟੁੱਟ ਜਾਂਦੀ ਹੈ
ਉਹ ਪੰਜਾਬੀ ਬੋਲਦੇ ਨਹੀਂ
ਮੈਂ ਜ਼ਿਆਦਾ ਅੰਗ੍ਰੇਜ਼ੀ ਬੋਲ ਨਹੀਂ ਸਕਦਾ
ਉਨ੍ਹਾਂ ਦੇ ਖਿਆਲਾਂ ਵਿਚ ਤੇ ਮੇਰੇ ਖਿਆਲਾਂ ਵਿਚ
ਅੰਤਰ ਹੈ ਸਦੀਆਂ ਦਾ
ਮੈਂ ਉਨ੍ਹਾਂ ਨਾਲ ਉਹ ਮੇਰੇ ਨਾਲ
ਕਿਸੇ ਵੀ ਗੱਲ ਤੇ ਸਹਿਮਤ ਨਹੀਂ ਹੁੰਦੇ
ਆਪਣੇ ਘਰ ਵਿਚ ਹੀ ਗੁਆਚਿਆ ਮਹਿਸੂਸ ਕਰਦਾ ਹਾਂ
ਅਖਬਾਰ ਫੜ ਸੁਰਖੀਆਂ ਪੜ੍ਹਦਾ ਹਾਂ
ਵਤਨ ਬਾਰੇ ਖਬਰ ਦੇਖਣ ਦੀ ਖਾਹਿਸ਼ ਲੈ ਕੇ
ਸੁਰਖੀਆਂ ਹੁੰਦੀਆਂ ਹਨ ਮੇਰੇ ਦੇਸ ਬਾਰੇ
ਅੱਜ ਹੜਾਂ ਨਾਲ ਐਨੇ ਮਰੇ
ਭੁੱਖ ਨਾਲ ਐਨੀਆਂ ਮੌਤਾਂ
ਅੱਜ ਪੁਲਸ ਦੇ ਲਾਠੀ-ਚਾਰਜ ਨਾਲ ਕੁਝ ਫਟੜ
ਅੱਜ ਪੁਲਸ ਨੂੰ ਹੁਕਮ ਹੋਇਆ ਹੈ

ਜਦ ਵੀ ਕੋਈ ਹਰਕਤ ਕਰੇ ਗੋਲ਼ੀ ਮਾਰ ਦਿਓ
ਮੈਂ ਉਦਾਸ ਹੋ ਜਾਂਦਾ ਹਾਂ
ਸੌਣ ਦੀ ਕੋਸ਼ਸ਼ ਕਰਦਾ ਹਾਂ
ਦਿਲ ਬੇਕਾਬੂ ਹੁੰਦਾ ਹੈ
ਮੁੜ ਜਾਣ ਲਈ ਦੇਸ਼ ਨੂੰ
ਮਾਂ ਤੇਰੇ ਦੇਸ ਨੂੰ ਆਪਣੇ ਦੇਸ ਨੂੰ
ਮੈਂ ਜਾਗਦਾ ਹੀ ਸੁਪਨੇ ਲੈਣ ਲਗਦਾ ਹਾਂ
ਮੈਨੂੰ ਅੱਗਾਂ ਨਜ਼ਰ ਆਉਂਦੀਆਂ ਹਨ
ਗੋਲ਼ੀਆਂ ਹਰ ਥਾਂ ਸ਼ੂਕਦੀਆਂ ਹਨ
ਜਿੱਧਰੋਂ ਵੀ ਲੜਦੀ ਬਾਂਹ ਉੱਚੀ ਹੁੰਦੀ ਹੈ
ਗੋਲ਼ੀਆਂ ਉੱਧਰ ਦਾ ਹੀ ਰੁੱਖ ਕਰਦੀਆਂ ਹਨ
ਮੈਂ ਸਾਰੀ ਰਾਤ ਲੜਦਾ ਹਾਂ
ਤੇ ਲੜਦੇ ਰਹਿਣ ਦਾ ਪ੍ਰਣ ਕਰਦਾ ਹਾਂ
ਫੇਰ ਵੈਰੀ ਨੂੰ ਮਾਰਨ ਲਈ ਚੱਲੀ ਮਸ਼ੀਨ ਗੰਨ ਦੀ ਤਰ੍ਹਾਂ
ਅਲਾਰਮ ਕਲਾਕ ਗੂੰਜਦਾ ਹੈ
ਜਿਸ ਦੀ ਆਵਾਜ਼ ਮੈਨੂੰ ਸੁਖਾਂਵੀਂ ਲੱਗਦੀ ਹੈ
ਕਾਹਲੀ ਕਾਹਲੀ ਉੱਠ ਕੰਮ 'ਤੇ ਜਾਂਦਾ ਹਾਂ
ਕੰਮ 'ਤੇ ਮੇਰਾ ਵਾਹਵਾ ਦਿਲ ਲੱਗਦਾ ਹੈ
ਉੱਥੇ ਕਈ ਮੇਰੇ ਵਰਗੇ ਹੁੰਦੇ ਹਨ

ਸੋ ਤੂੰ ਹੀ ਦੱਸ ਮਾਂ ਕੀ ਖੱਤ ਲਿਖਾਂ?
ਨਾ ਮੈਂ ਹੀ ਠੀਕ ਠਾਕ ਹਾਂ
ਨਾ ਮੈਨੂੰ ਤੇਰੀ ਰਾਜ਼ੀ ਖੁਸ਼ੀ ਲਈ
ਪ੍ਰਮਾਤਮਾ 'ਤੇ ਕੋਈ ਭਰੋਸਾ ਹੈ
ਇਸ ਲਈ ਮੈਂ ਤੈਨੂੰ ਖੱਤ ਨਹੀਂ ਲਿਖਦਾ
ਪਰ ਮਾਂ! ਮੈਂ ਤੈਨੂੰ ਹਮੇਸ਼ ਯਾਦ ਕਰਦਾ ਹਾਂ

## ਬੇਘਰ

ਲਿਬੜੇ ਮੂੰਹ
ਅੱਖਾਂ 'ਚ ਖਾਲੀ ਤੱਕਣੀ
ਦੋ ਮਾਸੂਮ ਬੇ-ਘਰ ਖੜ੍ਹੇ ਸਨ
ਆਪਣੀ ਮਾਂ ਦੇ ਕੋਲ
ਆਪਣੇ ਪਿਓ ਦੇ ਕੋਲ
ਨਸ਼ੇ ਨੇ ਸਨ ਕੀਤੀਆਂ
ਅੱਖਾਂ ਬੰਦ ਤੇ ਸਰੀਰ ਬੇ-ਹਰਕਤ
ਉਨ੍ਹਾਂ ਦੀ ਮਾਂ ਦਾ
ਉਨ੍ਹਾਂ ਦੇ ਪਿਓ ਦਾ

ਇਕ ਪੁਲਸੀਆ
ਕੁਝ ਕਦਮਾਂ ਦੀ ਦੂਰੀ 'ਤੇ
ਨਾਸਾਂ ਫੁਲਾ ਰਿਹਾ ਸੀ
ਦੂਜੇ ਪੁਲਸੀਏ ਦੇ ਚੇਹਰੇ ਦੇ ਭਾਵ ਜਿਵੇਂ
ਉਹਦੀ ਤਨਖਾਹ ਨੇ ਸਨ ਲਏ ਖ਼੍ਰੀਦ
ਦੋ ਜਣੇ ਘਰ ਦੇ ਅੰਦਰੋਂ
ਕੱਢ ਸਮਾਨ ਰੱਖ ਰਹੇ ਸਨ ਸੜਕ 'ਤੇ
ਮਾਲਕ-ਮਕਾਨ ਕੋਲ਼ ਖੜ੍ਹਾ ਸੀ
ਕੁਝ ਕੁਝ ਜਿੱਤ ਦੇ ਅਹਿਸਾਸ ਨਾਲ
ਤੇ ਦੱਸ ਰਿਹਾ ਸੀ ਸਾਥੀ ਤਾਈਂ
'ਕਈ ਵਾਰੀ ਦਿੱਤਾ ਏ ਨੋਟਿਸ
ਨਿਕਲਣ ਦਾ ਨਾਂ ਈ ਨਈਂ ਲੈਂਦੇ ਇਹ (ਰੈੱਡ) ਇੰਡੀਅਨ
ਘਰ ਦਾ ਨਾਸ ਮਾਰ ਰੱਖਿਆ ਏ
ਕਿਰਾਇਆ ਦਿੰਦੇ ਨਈਂ
ਪਿੰਡੋਂ ਛੋਟੇ ਦੀ ਚਿੱਠੀ ਆਈ ਏ
ਪੈਸੇ ਮੰਗੇ ਹਨ
ਦੋ ਖੱਤਿਆਂ ਦਾ ਸੌਦਾ ਕਰਨਾ ਏ'

ਸਾਥੀ ਨੇ ਸਹਿਮਤੀ ਵਿਚ ਸਿਰ ਹਿਲਾਇਆ
ਛੋਟੇ ਛੋਟੇ ਲਿਬੜੇ ਚੇਹਰੇ ਦੇਖ ਰਹੇ ਸਨ
ਮਾਲਕ-ਮਕਾਨ ਵੱਲ

ਹੱਥ ਵਿਚ ਰੂਲ ਫੜੀ
ਘੁੰਮਦੇ ਸਿਪਾਹੀ ਵੱਲ
ਨਸ਼ੇ ਨਾਲ ਗੁੱਟ ਮਾਂ ਤੇ ਪਿਓ ਵੱਲ
ਖਬਰੇ ਚੌਂਹਾਂ 'ਚੋਂ ਫਰਕ ਲਭਦੇ ਹੋਣ
ਜਾਂ ਅਸਲੀ ਦੋਸ਼ੀ ਲੱਭਦੇ ਹੋਣ
ਜਿਹਨੇ ਬੇਘਰ ਕੀਤਾ ਉਨ੍ਹਾਂ ਨੂੰ
ਉਨ੍ਹਾਂ ਦੇ ਘਰੋਂ ਹੀ
ਕਦੇ ਉਨ੍ਹਾਂ ਦੀ ਤੱਕਣੀ ਤੋਂ ਭਾਸੇ
ਜਿਵੇਂ ਤੱਕ ਰਹੇ ਹੋਣ ਐਵੈਂ ਹੀ ਖਿਲਾਅ ਵੱਲ
ਪਰ ਉਹ ਤੱਕ ਰਹੇ ਸਨ
ਤੇ ਖੜ੍ਹੇ ਸਨ
ਲਿਭੜੇ ਮੂੰਹ ਲਈ
ਆਪਣੀ ਮਾਂ ਦੇ ਕੋਲ
ਆਪਣੇ ਪਿਓ ਦੇ ਕੋਲ
ਜਿਨ੍ਹਾਂ ਦੀਆਂ ਅੱਖਾਂ ਬੰਦ ਸਨ
ਤੇ ਸਰੀਰ ਬੇਹਰਕਤ

## ਇੱਟਾਂ

ਨਿੱਜੀ ਆਜ਼ਾਦੀ
ਤੇ ਆਜ਼ਾਦ ਇੱਛਾ
ਜਦ ਹੱਦਾਂ ਤੋਂ ਬਾਹਰ ਦੌੜਦੀ ਹੈ
ਦੋਂਹ ਪਹੀਆਂ ’ਤੇ ਚਲਦੀ ਗੱਡੀ
ਕਦੀ ਵੀ ਖੜ੍ਹ ਸਕਦੀ ਹੈ
ਘਰ ਦੀ ਕੋਈ ਵੀ ਕੰਧ
ਮੂੰਹ ਮੋੜ ਕੇ
ਜਾ ਸਕਦੀ ਹੈ ਗਲ਼ੀ ਵਿਚ
ਫਿਰ
ਘਰ ਖਿਲਰਦੇ ਹਨ
ਰਾਤ ਦੇ ਹਨੇਰਿਆਂ ਵਿਚ
ਸ਼ਹਿਰ ਦੀਆਂ ਪਾਰਕਾਂ ’ਚ
ਖੁੱਲ੍ਹੀਆਂ ਤੇ ਤੰਗ ਥਾਵਾਂ ਵਿਚ
ਬੀਅਰ ਦੀਆਂ ਖਾਲੀ ਹੋਈਆਂ ਬੋਤਲਾਂ
ਭੱਜਦੀਆਂ ਹਨ
ਚੀਕਾਂ ਵੱਜਦੀਆਂ ਹਨ
ਨਸ਼ੇ ਖਾਤਰ
ਗੂੰਦ ਨਾਲ ਭਰੇ
ਮੋਮੀ ਲਫਾਫਿਆਂ ਵਿੱਚੋਂ
ਸਾਹ ਘੜੀਸੇ ਜਾਂਦੇ ਹਨ
ਕਾਮ ਦੇਵਤੇ ਦਾ ਮੌਜੂ ਉਡਾਇਆ ਜਾਂਦਾ ਹੈ
ਬੇ-ਨਿਸ਼ਾਨ, ਬੇ-ਰਾਹ, ਬੇ-ਮਤਲਬ ਜ਼ਿੰਦਗੀਆਂ ਨੂੰ
ਅਨਜਾਣੇ ਹੀ ਆਪੇ ਦਾ ਅਹਿਸਾਸ ਹੁੰਦਾ ਹੈ
ਤੇ ਉਹ
ਜਾ ਵੱਜਦੀਆਂ ਹਨ ਇੱਟਾਂ ਬਣ ਕੇ
ਘਰਾਂ ਦੇ ਸ਼ੀਸ਼ਿਆਂ ਵਿਚ
ਥੱਕ ਕੇ ਸੁੱਤੀਆਂ ਪਈਆਂ ਮਸ਼ੀਨਾਂ ਨੂੰ
ਆਪਣੀ ਹੋਂਦ ਦੱਸਣ ਲਈ

## ਇਹ ਸਮਾਜ

ਇਹ ਸਮਾਜ
ਮੈਂ ਤੂੰ ਤੇਰਾ ਭਰਾ ਤੇ
ਤੇਰੇ ਪਿੰਡ ਦਾ ਕਾਣਾ ਲੰਬੜਦਾਰ
ਮਿਲ ਕੇ ਹੀ ਸਮਾਜ ਬਣਦਾ ਹੈ
ਤੇ ਲੰਬੜਦਾਰ ਦਾ ਲੰਗੋਟੀਆ ਠਾਣੇਦਾਰ
ਇਸੇ ਸਮਾਜ ਦਾ ਹੀ ਅੰਗ ਹੈ ਨਾ
ਜਿਹਨੇ ਤੁਹਾਡੇ ਪਿੰਡ ਦੀ ਕੁੜੀ ਨੂੰ
ਉਹਦੇ ਯਾਰ ਮੁੰਡੇ ਤੋਂ ਬਚਾ
ਜਿੰਨੀ 'ਇਜ਼ਤ' ਨਾਲ ਘਰ ਪੁਚਾਇਆ ਸੀ
ਉਹਦਾ ਪਤਾ ਕੁਝ ਮਹੀਨੇ ਬਾਅਦ ਚੱਲਿਆ ਸੀ
ਉਹ 'ਇਜ਼ਤ' ਵੀ ਕੁੜੀ ਦੇ ਆਸ਼ਿਕ ਨੂੰ ਸੌਂਪੀ ਗਈ
ਇਸ ਸਮਾਜ ਨੂੰ ਨਫਰਤ ਨਾ ਕਰਾਂ ਤਾਂ ਕੀ ਕਰਾਂ?
ਕਾਸ਼ ਇਹ ਸਮਾਜ
ਸਿਰਫ ਤੂੰ ਹੁੰਦਾ ਮੈਂ ਹੁੰਦਾ
ਜਾਂ ਫਿਰ ਤੇਰੇ ਤੇ ਮੇਰੇ ਵਿਚਲੀ
ਇਹ ਨਾ ਦਿਸਣ ਵਾਲੀ ਪਿਆਰ ਤੰਦ
ਇਸ ਸਮਾਜ ਉਪਰ ਫੈਲ ਜਾਵੇ
ਤੇ ਇਹਨੂੰ ਆਪਣੇ ਵਿਚ ਲਪੇਟ ਲਵੇ
ਤੇ ਫੇਰ
ਕਿਤੇ ਵੀ ਨਫਰਤ ਲਈ
ਕੋਈ ਥਾਂ ਬਾਕੀ ਨਾ ਰਹੇ

## ਫਾਂਸੀ ਦੇ ਰੱਸੇ

ਬੜੇ ਖੁਸ਼ ਹੋਏ ਹੋਣਗੇ
ਭਗਤ ਸਿੰਘ ਦੇ ਗਲ਼ ਪੈ ਕੇ
ਸੱਤ ਸਮੁੰਦਰਾਂ ਤੋਂ ਪਾਰ ਵਸਦੇ ਰਾਜੇ ਦੇ
ਡੱਬ-ਖੜੱਬੇ ਰੱਸੇ
ਰੱਸੇ ਜੋ ਅਜੇ ਵੀ ਲਮਕਦੇ ਨੇ
ਭਾਵੇਂ ਹੁਣ ਡੱਬ-ਖੜੱਬੇ ਨਹੀਂ
ਇਕ ਰੰਗ ਦੇ ਹਨ
ਆਪਣੇ ਹੀ ਰੰਗ ਦੇ ਹਨ
ਉਨ੍ਹਾਂ ਰੱਸਿਆਂ ਨੇ ਸੋਚਿਆ ਹੋਵੇਗਾ
'ਭਗਤ ਸਿੰਘ ਖਤਮ ਹੋ ਗਿਆ ਸਦਾ ਲਈ'
ਜਿਵੇਂ ਅੱਜ ਦੇ ਰੱਸੇ ਸੋਚਦੇ ਨੇ
'ਅਸੀਂ ਹਰ ਉੱਠਦੇ ਭਗਤ ਸਿੰਘ ਨੂੰ
ਖਤਮ ਕਰ ਰਹੇ ਹਾਂ'
ਪਰ ਇਹ ਸ਼ੇਖ ਚਿਲੀ
ਇਹ ਨਾ ਜਾਨਣ
ਜਦ ਇਹ
ਇਕ ਭਗਤ ਸਿੰਘ ਦੇ ਗਲ਼ ਪੈਂਦੇ ਨੇ
ਤਾਂ ਹਜ਼ਾਰਾਂ
ਨਵੇਂ ਭਗਤ ਸਿੰਘ ਜਨਮ ਲੈਂਦੇ ਨੇ
ਸ਼ਹੀਦਾਂ ਦੀ ਧਰਤੀ 'ਤੇ
ਇਸੇ ਤਰ੍ਹਾਂ ਨਵੇਂ ਭਗਤ ਸਿੰਘ ਜੰਮਦੇ ਰਹਿੰਦੇ
ਜਦ ਤੱਕ ਇਹ
ਅਸਲੀ ਜਾਮਾ ਪਹਿਨਾਉਂਦੇ ਨਹੀਂ ਉਸ ਸੁਪਨੇ ਨੂੰ
ਜੋ ਕਦੀ ਭਗਤ ਸਿੰਘ ਦੇ
ਜ਼ਿਹਨ ਅੰਦਰ ਜਨਮਿਆਂ ਸੀ

## ਦੋ ਦੇਸ਼

ਸਾਲਾਂ ਦੇ ਸਾਲ ਲੰਘੇ ਨੇ
ਦੁਨੀਆਂ ਦੇ ਹਰ ਜ਼ਿੰਦਾ ਦਿਲ ਇਨਸਾਨ ਨੇ
ਕਈ ਵਾਰੀ ਹੰਝੂ ਕੇਰੇ ਨੇ
ਤੇ ਦਾਦ ਦਿੱਤੀ ਹੈ
ਤੇਰੇ ਬਹਾਦਰਾਂ ਨੂੰ
ਓ ਵੀਅਤਨਾਮ
ਆਜ਼ਾਦੀ ਤੇ ਮੌਤ ਦੇ ਆਸ਼ਕ
ਜਵਾਨਾਂ ਦੇ ਵੀਅਤਨਾਮ
ਤੈਨੂੰ ਪਰਣਾਮ ਹੈ

ਸਾਲਾਂ ਦੇ ਸਾਲ ਲੰਘੇ ਨੇ
ਦੁਨੀਆਂ ਦੇ ਇਨਸਾਨ-ਪਸੰਦ ਲੋਕਾਂ ਨੇ
ਕਈ ਵਾਰੀ ਹੰਝੂ ਕੇਰੇ ਨੇ
ਤੇ ਲਾਹਣਤਾਂ ਪਾਈਆਂ ਹਨ
ਤੇਰੀ ਕਰਨੀ 'ਤੇ
ਓ ਅਮਰੀਕਾ
ਪੈਸੇ ਤੇ ਕਾਮ ਦੇ ਆਸ਼ਕ
ਜਵਾਨਾਂ ਦੇ ਅਮਰੀਕਾ
ਤੈਨੂੰ ਲਾਹਣਤ ਹੈ

## ਕੁਰਬਾਨੀ ਦਾ ਬੱਕਰਾ

ਮੇਰੇ ਪੈਰਾਂ
ਛੋਹੀ ਇਹ ਧਰਤੀ
ਮੇਰੇ ਸੁਪਨਿਆਂ ਛੋਹੇ ਅਸਮਾਨ
ਜਾਣਿਆਂ ਜਦ
ਜਿੱਥੇ ਆਜ਼ਾਦੀ ਦਾ ਸੁਪਨਾ ਸਾਕਾਰ
ਇਹ ਉਨ੍ਹਾਂ ਦੇਸਾਂ 'ਚੋਂ
ਦੇਸ ਮਹਾਨ
ਇੱਥੋਂ ਦਾ ਦਸਤੂਰ
ਬਾਹਾਂ ਦੇ ਜ਼ੋਰ
ਸਿਰ ਦੇ ਸਹਾਰੇ
ਕੋਈ ਵੀ ਲਹਿਰਾਏ
ਆਪਣੇ ਵਿਅਕਤੀਤਵ ਨੂੰ
ਜਿੰਨਾ ਵੀ ਚਾਹੇ ਉੱਚਾ
ਇਨ੍ਹਾਂ ਹਵਾਵਾਂ 'ਚ ਉੱਡਦੇ
ਸੁਪਨਿਆਂ ਸੰਗ ਉੱਡਦੀ
ਮੇਰੇ 'ਤੇ ਭਾਰੂ ਹੋ ਗਈ
ਮੇਰੀ 'ਮੈਂ'
ਮੈਂ ਸੋਚਿਆ
ਮੈਂ ਸਿਰਫ ਮੈਂ ਹਾਂ
ਪੁਲਾੜ-ਯੁੱਗ 'ਚ ਵਸਦਾ ਮੈਂ
ਮੈਨੂੰ ਲੱਗਾ
ਜਨਮ-ਭੂਮੀ ਦੇ ਲੋਕਾਂ
ਤੇ ਆਪਣੇ ਰੰਗ ਤੋਂ
ਉੱਚਾ ਹਾਂ ਵੱਖਰਾ ਹਾਂ
ਪਰ ਜਦ
ਕੁਝ ਅਖਬਾਰੀ ਸੁਰਖੀਆਂ
ਖਹਿ ਗਈਆਂ
ਮੇਰੀ ਪਤੰਗ ਵਾਂਗੂ ਉੱਡਦੀ
ਜ਼ਿੰਦਗੀ ਦੀ ਡੋਰ ਨਾਲ
ਤੇ ਮੈਂ ਪੁਲਾੜ 'ਚ ਭਟਕਿਆ
ਹੁਣ ਮੰਨ ਕੇ ਵੀ

ਮੰਨਣ ਤੋਂ ਇਨਕਾਰੀ ਹਾਂ
ਕਿ ਮੈਂ
ਇਕ ਰੰਗੇ ਇਜੜ 'ਚੋਂ
ਕੁਰਬਾਨੀ ਦਾ ਇਕ ਹੋਰ ਬੱਕਰਾ ਹਾਂ
ਜਦ ਵੀ 'ਅਕਲਦਾਨਾਂ' ਨੂੰ ਲੋੜ ਜਾਪੀ
ਮੈਨੂੰ ਵਰਤਣਗੇ
ਹੌਂਸਲੇ ਚੁੱਕਣ ਲਈ
ਆਪਣੀ ਕੌਮ ਦੇ
ਜਿਵੇਂ ਹਿਟਲਰ ਨੇ ਵਰਤੇ ਸਨ
ਸੱਠ ਲੱਖ ਯਹੂਦੀ

## ਕੀ ਫਰਕ ਪੈਂਦੈ?

ਚਿਰਾਂ ਤੋਂ ਭੁੱਖੇ ਦੀ ਨੀਂਦ
ਜਦ ਕਦੀ ਵੀ ਟੁੱਟਦੀ ਏ
ਨਜ਼ਰ ਨਾਲ ਟਕਰਾਂਦੀ ਹਰ ਸ਼ੈਅ
ਰੋਟੀ ਦਾ ਭੁਲੇਖਾ ਪਾਂਦੀ ਏ
ਇਵੇਂ ਸ਼ਾਇਦ
ਕੋਲੰਬਸ ਨੇ ਲੰਬਾ ਸਮਾਂ
ਡਾਢੇ ਅਣਦੇਖੇ ਅਨਜਾਣੇ
ਰੰਗ ਬਦਲਦੇ ਸਮੁੰਦਰ ਨਾਲ ਲੜ ਲੜ
ਜਹਾਜ਼ਾਂ ਵਿਚ ਬੀਮਾਰੀ ਦੇ ਦਿਉ ਤੋਂ ਬਚ
ਪਾਣੀ ਵਿਚ ਪਾਣੀ ਬਿਨਾਂ ਮਰ ਮਰ
ਜਦ ਰੱਖਿਆ ਪੈਰ ਅਜਨਬੀ ਧਰਤੀ 'ਤੇ
ਚੀਖ ਉੱਠਿਆ ਖੁਸ਼ੀ ਨਾਲ
'ਲੱਭ ਗਈ ਓ ਲੱਭ ਗਈ
ਸੋਨੇ ਦੀ ਚਿੜੀ'
ਝਾੜੀਆਂ ਵਿਚ ਲੁਕੇ ਬੈਠੇ
ਅਸਚਰਜਤਾ ਭਰੇ
'ਜੀਅ ਆਇਆਂ' ਆਖ ਰਹੇ
ਸ਼ਰੀਫ ਇਨਸਾਨ ਨਾਲ
ਹੱਥ ਮਿਲਾ ਕੇ ਆਖਿਆ ਹਊ
'ਸੁਣਾਓ ਭਾਈ ਇੰਡੀਅਨ ਜੀ
ਮੈਨੂੰ ਕੋਲੰਬਸ ਕਹਿੰਦੇ ਹਨ'

ਪੰਦਰਵੀਂ ਸਦੀ ਦੀ ਗਲਤੀ
ਕਰਦੀ ਹੈ ਪਰੇਸ਼ਾਨ
ਵੀਹਵੀਂ ਸਦੀ ਦੇ ਇੰਡੀਅਨ ਜਦੋਂ
ਇੰਡੀਆ ਤੋਂ ਆਉਂਦੇ ਹਨ
ਤੇ ਆਉਂਦੇ ਹੀ ਬਣ ਜਾਂਦੇ ਹਨ
ਈਸਟ ਇੰਡੀਅਨ

ਅਸਲ ਵਿਚ ਇਹ ਚਿੱਟੇ ਭਾਈ ਜਿਨ੍ਹਾਂ
ਸਾਰੀ ਦੁਨੀਆਂ ਦੇ ਨਾਂ ਰੱਖਣ ਦਾ

ਹੈ ਖੋਹਲਿਆ ਹੋਇਆ 'ਗੁਰੂਦੁਆਰਾ'
ਆਉਂਦਿਆਂ ਨੂੰ ਹੀ
ਬਣਾ ਦਿੰਦੇ ਹਨ
ਈਸਟ ਇੰਡੀਅਨ

ਵਿਚਾਰੇ ਇੰਡੀਅਨ ਬੜੇ ਹੈਰਾਨ ਹੁੰਦੇ ਹਨ
ਕੰਨੀ ਕਤਰਾਉਂਦੇ ਹਨ ਪਹਿਲਾਂ ਪਹਿਲਾਂ
ਇੰਡੀਅਨ ਦੇ ਅੱਗੇ ਈਸਟ ਲਾਉਣ ਤੋਂ
ਪਰ ਸਦਕੇ ਹਿੰਦੁਸਤਾਨੀ ਸੁਭਾਅ ਦੇ
ਜਦ ਸੂਰਮੇ ਆਖਦੇ ਹਨ
'ਓ ਕੀ ਫਰਕ ਪੈਂਦੈ ਨਾਂ ਨਾਲ
ਖਾਣੈ ਇਹੋ?
ਡਾਲਰ ਬਣਦੇ ਹਨ
ਚੁੱਪ ਕਰਕੇ ਕੰਮ ਕਰੀ ਜਾਓ'

## ਵਤਨ ਦੇ ਲੋਕ

ਜਦ ਕਦੀ ਵਿਹਲੇ ਬੈਠ
ਉਹ ਕਰਦੇ ਹਨ ਦਿਲ ਦੀ ਗੱਲ
ਚੱਲ ਪੈਂਦੀ ਹੈ ਗੱਲਾਂ 'ਚੋਂ ਗੱਲ
ਵਿੱਚੋਂ ਕੋਈ ਯਾਦ ਦੁਆਉਂਦਾ ਹੈ
ਤੜਪਦੇ ਵਤਨ ਦੀ ਗੱਲ
ਕਰਨ ਲਗਦੇ ਹਨ
ਆਪੋ ਆਪਣੇ ਯਤਨ ਦੀ ਗੱਲ
ਜਦੋਂ ਕੋਈ ਕਰਦਾ ਹੈ
ਗ਼ਲੀਆਂ 'ਚ ਰੁਲਦੇ
ਕੱਲਕੱਤੇ ਦੀ ਗੱਲ
ਇਕ ਨੂੰ ਦੇ ਕੇ ਦਸਾਂ ਨਾਲ ਜਰਬ
ਕਰਦੇ ਹਨ ਨਵੇਂ ਖ਼ੀਦੇ
ਖੱਤੇ ਦੀ ਗੱਲ
ਜੇ ਚੱਲੇ ਪਿੰਡ ਵਾਲੀ
ਨਿਆਣਿਆਂ ਦੇ ਢੇਰ 'ਚ ਰੁਲਦੀ
ਚਿੰਤੀ ਦੀ ਗੱਲ
ਤਾਂ ਉਹ ਕਰਨਗੇ
ਰਿਸ਼ਤੇਦਾਰੀਆਂ ਦੀ ਫੁੱਟ ਭਰ ਸੂਚੀ
ਦੇ ਸਿਰੇ 'ਤੇ ਆਉਂਦੇ
ਐਮ ਪੀ ਦੀ ਗੱਲ
ਜੇ ਹੋਵੇ
ਧਰਮਾਂ ਵਹਿਮਾਂ ਦੀਆਂ
ਚਿੰਬੜੀਆਂ ਜੋਕਾਂ ਦੀ ਗੱਲ
ਤਾਂ ਉਹ ਦੱਸਣਗੇ
ਮਟੀਆਂ ਵਾਲੇ ਸ਼ਹੀਦਾਂ ਤੇ
ਪਹੁੰਚੇ ਹੋਏ ਸਾਧ-ਲੋਕਾਂ ਦੀ ਗੱਲ
ਜਦੋਂ ਕੋਈ ਕਹਿੰਦਾ ਹੈ
ਰੱਬ ਇਕ ਬੇ-ਸੁਲਝੇ
ਸੁਆਲਾਂ ਦੀ ਪੰਡ
ਤਾਂ ਅੱਖਾਂ ਦਿਖਾ ਕੇ ਕਹਿੰਦੇ ਹਨ
'ਬੱਚੂ ਤੈਨੂੰ ਮਿਲੇਗਾ ਦੰਡ'

ਤੇ ਦੱਸਦੇ ਹਨ
ਹਰ ਐਤਵਾਰ ਪੰਜੀਂ ਡਾਲਰੀਂ
ਮਨਾਏ ਰੱਬ ਦੀ ਗੱਲ
ਜੇ ਕੋਈ ਛੇੜੇ
ਭੁੱਖਾਂ ਮਜਬੂਰੀਆਂ ਜ਼ੁਲਮਾਂ
ਸਤਾਏ ਲੋਕਾਂ ਦੀ ਗੱਲ
ਉਹ ਨਿਆਣਿਆਂ ਵਾਲੀ ਜਿੱਦ ਨਾਲ
ਦੱਸਦੇ ਰਹਿੰਦੇ ਹਨ
ਪਿੰਡ ਜਾ ਕੇ ਇਕ ਤੋਂ ਬਣੇ ਦਸਾਂ ਨਾਲ
ਰੁਲਾਏ ਲੋਕਾਂ ਦੀ ਗੱਲ
ਇੰਞ ਚਲਦੀ ਰਹਿੰਦੀ ਹੈ
ਗੱਲਾਂ 'ਚੋਂ ਗੱਲ ਪਰ
ਉਹ ਕਦੀ ਨਹੀਂ ਕਰਦੇ
ਦਿਲਾਂ 'ਚ ਉਭਰਦੀਆਂ
ਸ਼ੱਕਾਂ ਦੀ ਗੱਲ
ਜਦੋਂ ਲੱਗਦੀ ਹੈ ਸੱਚੀ
ਉਲਟ ਗੱਲਾਂ ਕਰਨ ਵਾਲੇ ਦੀ ਗੱਲ
ਤਾਂ ਝੁੰਝਲਾ ਕੇ ਪੁੱਛਣਗੇ
ਇਕ ਇਕ ਦਰਾਮ ਹੋਰ?
ਤੇ ਦਬਣਗੇ ਟੇਪ ਦਾ ਬਟਨ
ਜਿਹਦੇ 'ਚੋਂ ਆਉਂਦੀ ਹੈ
ਨਸ਼ਿਆਂ ਦੀ ਸਰਦਾਰ
ਅਫੀਮ ਦੀ ਲੋਰ
ਯਮਲ੍ਹਾ ਜੱਟ ਗਾਉਂਦਾ ਹੈ
ਤੂੰਬੀ ਦੇ ਜ਼ੋਰ
'ਸਤਿਗੁਰ ਨਾਨਕ ਤੇਰੀ
ਲੀਲਾ ਨਿਆਰੀ ਐ
ਰੀਝਾਂ ਲਾ ਲਾ ਵੇਂਹਦੀ
ਦੁਨੀਆਂ ਸਾਰੀ ਐ...'

## ਵਿਜ਼ਿਟਰ

ਅਜਨਬੀ
ਬਰਫਾਂ ਦਾ ਦੇਸ
ਸਿਖਰ ਦੁਪਹਿਰੇ ਨਾਸਾਂ ਜੰਮਣ
ਪੈਰਾਂ ਵਿਚ ਵੱਡੇ ਵੱਡੇ ਰਬੜੀ ਬੂਟ
ਗਾੜ੍ਹੇ ਗਾਰੇ ਦੀ ਹਿੱਕ 'ਤੇ
ਮੂਰਤਾਂ ਪਾਉਂਦੇ
ਹੱਥ ਵਿਚ ਖੂੰਡੇ ਦੇ ਸਿਰ ਵਰਗੀ
ਛੋਟੀ ਜਿਹੀ ਚਾਕੂ
ਕੱਟਦਾ ਜਾਵੇ ਗੰਦਲਾਂ ਸਾਗ ਦੀਆਂ
ਸਿਰ 'ਤੇ ਵਰ੍ਹਦਾ ਮੀਂਹ
ਘਟਾ ਨਾ ਸਕਿਆ
ਸਿਰ ਅੰਦਰ ਚਲਦੇ
ਹਿਸਾਬ ਨੂੰ
ਘੰਟੇ ਦਾ ਡੇੜ ਡਾਲਰ
ਬਲੈਕ 'ਚ ਬਣੇ ਪੰਦਰਾਂ ਰੁਪਏ
ਗਿਆਰਾਂ ਘੰਟੇ ਤੇ...
ਸੋਚ ਉਹਦੀ ਲੱਖਾਂ ਗਿਣਦੀ
ਕੰਮ ਦੇ ਗਿਆਰਾਂ ਘੰਟਿਆਂ ਵਿਚ
ਟੁੱਟ ਟੁੱਟ ਕਰਦੀ ਢੂਹੀ
ਬੱਸ ਬੱਸ ਕਰਦੇ ਗੋਡੇ
ਉਹਦੀ ਯਾਦ ਦੇ ਖਜ਼ਾਨੇ
ਹੱਥ ਵਿਚ ਕਿਤਾਬਾਂ ਫੜੀ
ਅਵਾਰਾ-ਗਰਦੀ ਵਿਚ ਬਿਤਾਏ ਦਿਨ

ਪੈਰਾਂ ਨੂੰ ਘੜੀਸਦਾ
ਦਿਨ ਦੇ ਸਿਰੇ 'ਤੇ
ਠੇਕੇਦਾਰ ਦੇ ਸਾਹਮਣੇ ਖੜ੍ਹਾ
ਆਪਣੀ ਮਜ਼ਦੂਰੀ ਮੰਗੇ
ਠੇਕੇਦਾਰ ਜੇਤੂ ਹਾਸੇ ਨਾਲ
ਉਹਨੂੰ ਆਖੇ
'ਅਜੇ ਤਾਂ ਦੋ ਵੀਕਾਂ ਹੀ ਕੰਮ ਕੀਤੈ

ਖੱਤਿਆ ਦਾ ਮਾਲਕ ਜਦੋਂ ਦੇਵੇਗਾ
ਮੈਂ ਕੋਈ ਤੇਰੇ ਰੱਖਣ ਲੱਗਾਂ...'

'ਪਰ ਮੈਨੂੰ ਲੋੜ...'

'ਲੋੜ ਕਿਹਨੂੰ ਨਈਂ...'
ਕਰਨਾ ਤਾਂ ਕਰ ਬੰਦਿਆਂ ਵਾਂਗੂੰ
ਨਹੀਂ ਤਾਂ ਤੇਰੇ ਵਰਗੇ 'ਵਿਜ਼ਿਟਰ'
ਹੋਰ ਵਥੇਰੇ ਅੱਜ ਕੱਲ੍ਹ ਮਿਲਦੇ
ਜੇ ਤੂੰ ਵਾਹਲੀ ਤਿੜ ਫਿੜ ਕੀਤੀ
ਇਮੀਗਰੇਸ਼ਨ ਦੇ ਦਫਤਰ
ਬਸ ਇਕ ਫੋਨ ਕਰਨ ਦੀ ਲੋੜ ਹੈ ਮੈਨੂੰ'

ਢੂਹੀ ਉਹਦੀ ਹੋਰ ਟੁੱਟ ਗਈ
ਗੋਡੇ ਹੋਏ ਇਨਕਾਰੀ
ਟਰੱਕ ਦੇ ਵਿਚ ਜਾ ਖੜਿਆ ਉਹ
ਕੁੱਕੜਾਂ ਨਾਲੋਂ ਜ਼ਿਆਦਾ ਬੰਦੇ
ਜਿਸਦੇ ਵਿਚ ਤੂੜੇ ਹੋਏ ਸਨ

## ਲਾਊਡ ਸਪੀਕਰ

ਆਉਣ ਵਾਲੇ ਕੱਲ੍ਹ ਦੇ ਸ਼ਹੀਦ
ਜਦ ਵੀ ਨਾਅਰੇ ਹਨ ਕਰਦੇ ਬੁਲੰਦ
ਸ਼ਹੀਦਾਂ ਦੀਆਂ ਬਰਸੀਆਂ ’ਤੇ
ਤਕਰੀਰਾਂ ਕਰਨ ਵਾਲੇ
ਉਹਨਾਂ ’ਤੇ ਨਵੇਂ ਇਲਜ਼ਾਮ ਲਾ ਕੇ
ਆਪਣੀ ਸ਼ਬਦ ਸ਼ਕਤੀ ਦੀ ਧੌਂਸ ਜਮਾਂਦੇ ਹਨ
ਇਹ ਚੁੰਝ ਲੜਾਈ ਦੇ ਮਾਹਿਰ
ਉਹਨਾਂ ਦੇ ਨਾਂ ਪਰ ਫਿਰ ਵੀ ਦਿਲ ’ਚ ਰੱਖਦੇ
ਇਸ ਤਾਕ ’ਚ
ਜਦੋਂ ਵੀ ਉਹਨਾਂ ਦੇ ਤਲੀ ’ਤੇ ਧਰੇ ਸੀਸ
ਜੰਗ ਦੇ ਮੈਦਾਨ ਵਿਚ ਧਰਤੀ ਦੀ ਹਿੱਕ ਛੂਹਣ
ਤਾਂ ਇਹ ਲਾਊਡ ਸਪੀਕਰ
(ਜੋ ਲੋਕਾਂ ਦੇ ਢਿੱਡਾਂ ’ਚੋਂ ਸ਼ਕਤੀ ਚੁਰਾ ਕੇ ਚਲਦੇ ਹਨ)
ਉਹਨਾਂ ਸ਼ਹੀਦਾਂ ਦਾ ਨਾਂ ਵਰਤ ਕੇ
ਉੱਚੇ ਉੱਠ ਸਕਣ
ਪਰ ਅਜੇ ਵੀ ਜਦ ਉਹ ਨਾਅਰੇ ਕਰਦੇ ਬੁਲੰਦ
ਤਾਂ ਇਹ ਲਾਊਡ ਸਪੀਕਰ...

## ਫਰਕ

ਹਾਲਾਤ ਦੇ ਪਾਣੀਆਂ ਵਿੱਚ
ਰੁੜ ਜਾਣ ਵਾਲਾ
ਬਸ ਇਕ ਜਣਾ ਹੁੰਦਾ ਏ
ਹਾਲਾਤ ਦੇ ਪਾਣੀਆਂ ਅੱਗੇ
ਅੜ੍ਹ ਖੜੋਣ ਵਾਲਾ
ਇਨਕਲਾਬੀ

ਜਜ਼ਬਾਤਾਂ ਦੀ ਪੌਣ ਵਿੱਚ
ਝੂਲ ਜਾਣ ਵਾਲਾ
ਬਸ ਇਕ ਜਣਾ ਹੁੰਦਾ ਏ
ਜਜ਼ਬਾਤਾਂ ਦੀ ਪੌਣ ਅੱਗੇ
ਅਹਿਲ ਖੜੋਣ ਵਾਲਾ
ਇਨਕਲਾਬੀ

## ਰੱਬ

ਜੇ ਸੜਕਾਂ 'ਤੇ ਸੌਣਾ
ਜ਼ਿੰਦਗੀ ਭਰ ਭੁੱਖੇ ਮਰਨਾ
ਲੇਖਾਂ ਵਿਚ ਲਿਖਿਆ ਜਾਂਦਾ ਹੈ ਜਨਮ ਵੇਲੇ
ਤਾਂ ਕਿਉਂ ਨਹੀਂ
ਰੱਬ ਉਸ ਲੇਖਕ ਨੂੰ ਬਦਲ ਦਿੰਦਾ
ਜੋ ਸਦੀਆਂ ਤੋਂ ਚਲਾ ਰਿਹਾ ਹੈ ਗੰਦੀ ਕਲਮ

ਰੱਬ ਵੀ ਜਿਵੇਂ ਇਕ ਸਧਾਰਣ ਬੰਦਾ
ਕਰੇ ਪਿਆਰ ਕਿਸੇ ਨੂੰ
ਨਫਰਤ ਕਿਸੇ ਨੂੰ
ਇਕ ਸਧਾਰਣ ਬੰਦੇ ਨੂੰ ਪੂਜਣਾ
ਸਾਹਾਂ ਨੂੰ ਵਿਅਰਥ ਗੁਆਉਣਾ
ਕਿਉਂ ਸਿਖਾਂਦੇ ਨੇ ਇਹ ਮਜ਼੍ਹਬੀ ਠੇਕੇਦਾਰ
ਜੇ ਰੱਬ ਦਾ ਮੰਦਰ ਹੈ ਘਰ ਇਨਸਾਫ ਦਾ
ਤਾਂ ਕਿਉਂ ਨਹੀਂ
ਉਹ ਵੱਡੀਆਂ ਗੋਗੜਾਂ 'ਚੋਂ ਕੱਢ ਕੇ
ਮਾਸ ਦੀਆਂ ਕੁਝ ਬੋਟੀਆਂ
ਵੰਡ ਦਿੰਦਾ ਉਨ੍ਹਾਂ ਹੱਡੀਆਂ ਦੀਆਂ ਕਤਾਰਾਂ ਨੂੰ
ਜੋ ਰਹਿੰਦੀਆਂ ਨੇ ਮੰਦਰ ਦੇ ਸਾਹਮਣੇ
ਜੇ ਰੱਬ ਹਰ ਜੀਵ ਵਿਚ ਹੈ
ਤਾਂ ਕਿਉਂ ਉਹ
ਨੋਚਿਆ ਕੋਹਿਆ ਮਾਰਿਆ ਵੇਚਿਆ
ਤੇ ਖ਼੍ਰੀਦਿਆ ਜਾ ਰਿਹੈ?
ਕਿਉਂ ਪੈ ਰਿਹੈ ਮੁੱਠੀ ਭਰ ਆਟੇ ਲਈ
ਬੇਰਹਿਮੀਆਂ ਦੇ ਥੱਲੇ ਤੇ ਕਿਤੇ
ਮਰ ਰਿਹੈ ਜੰਮਦਾ ਹੀ ਭੁੱਖੇ ਪੇਟ?

## ਚਿੱਠੀ

(ਸ਼ਹੀਦ ਮੇਵਾ ਸਿੰਘ ਦੇ ਨਾਂ)

ਜਿਹਦੀਆਂ ਨੀਹਾਂ ਦੇ ਵਿਚ
ਤੇਰਾ ਖ਼ੂਨ ਡੁੱਲ੍ਹਿਆ ਸੀ
ਅੱਜ ਉਹ ਘਰ ਘੁੱਗ ਵਸਦਾ ਹੈ
ਹਰ ਵਰ੍ਹੇ ਤੇਰੀ ਯਾਦ ਵਿਚ
ਇਕ ਦਿਨ ਅਰਪਨ ਕਰਦਾ ਹੈ

ਕੁਝ ਅਰਸੇ ਤੋਂ
ਤੇਰੇ ਲੋਕਾਂ ਦੇ ਪੈਰੀਂ ਚੁੱਭਣ ਲਈ
ਜ਼ਹਿਰੀਲੇ ਕੰਡੇ ਫੇਰ ਉੱਗੇ ਹਨ
ਉਸੇ ਤਰ੍ਹਾਂ ਦੇ ਕੰਡੇ
ਜਿਹਨਾਂ ਨੂੰ ਕੱਢਣ ਲਈ
ਤੂੰ ਜ਼ਿੰਦਗੀ ਦੀ ਬਾਜ਼ੀ ਲਾਈ ਸੀ

ਪਿੰਡੋ ਬਾਹਰ ਵਸਦੇ ਆਪਣੇ ਇਸ ਘਰ ਵਿਚ
ਉਹ ਬਸ ਚੌਧਰ ਚਾਹੁੰਦੇ ਹਨ
ਤੇਰਾ ਨਾਂ ਰਟ ਰਟ
ਉਹ ਖ਼ੂਬ ਸ਼ਹੀਦ ਬਣਦੇ ਹਨ
ਪਰ ਜਦ ਕੋਈ ਬਾਹਰੋਂ ਥੱਪੜ ਆ ਮਾਰੇ
ਤਾਂ ਮੂੰਹ ਦਾ ਦੂਜਾ ਪਾਸਾ
ਅੱਗੇ ਕਰਨ ਦੀ ਜੁਗਤ ਦੱਸਦੇ ਹਨ
ਤੇਰੀ ਯਾਦ ਵਿਚ ਮਨਾਏ ਜਾ ਰਹੇ ਦਿਨ
ਤੇਰੇ ਕੁਝ ਸਾਥੀਆਂ ਤੇਰੇ ਬੋਲਾਂ ਰਾਹੀਂ
ਸ਼ੀਸ਼ਾ ਦਿਖਾਉਣਾ ਚਾਹਿਆ
ਜ਼ਹਿਰੀਲੇ ਕੰਡਿਆਂ ਨੂੰ
ਦੇਖ ਕੇ ਉਹ ਬਦਸੂਰਤ ਸ਼ਕਲ ਆਪਣੀ
ਗੁੱਸੇ 'ਚ ਪਾਗਲ ਹੋ ਬੈਠੇ
ਤੇ ਉਹਨਾਂ ਹਾਪਕਿਨਸਨਾਂ ਨੂੰ
ਕਬਰਾਂ 'ਚੋਂ ਕੱਢ
ਬਰਾਬਰ ਲਿਆ ਖੜ੍ਹਾਇਆ

ਤੇਰੇ ਦਿਨ ’ਤੇ
ਤੇਰੇ ਸਾਥੀਆਂ ਨੂੰ
ਕੰਡਿਆਂ ਨੇ
ਜ਼ਹਿਰੀਲੀਆਂ ਨੋਕਾਂ ਦੇ ਨਾਲ
ਬਿੰਨ ਬਿੰਨ ਲਹੂ ਲੁਹਾਣ ਕੀਤਾ
ਤੇ ਕੰਡਿਆਂ ਦੀ ਰਾਖੀ ਖੜ੍ਹੇ
ਹਾਪਕਿਨਸਨਾਂ ਹੱਸਦਿਆਂ
ਮੁੱਛਾਂ ’ਤੇ ਹੱਥ ਫੇਰੇ
ਤੇ ਕੰਡਿਆਂ ਨੂੰ ਥਾਪੀ ਦਿੱਤੀ
ਤੇਰੇ ਸਾਥੀਆਂ ਨੂੰ
ਖ਼ੂਨ ’ਚ ਨਹਾਉਂਦਿਆਂ
ਹੱਥ-ਕੜੀਆਂ ਲਾਈਆਂ
ਆਪਣੀ ਥੋੜ ਚਿਰੀ ਤਾਕਤ ਦਾ
ਹਿਟਲਰੀ ਝੰਡਾ ਲਹਿਰਾਇਆ
ਖਬਰ ਤਾਂ ਸ਼ਹੀਦ ਵੀਰਾ
ਭਾਵੇਂ ਸੋਗੀ ਹੈ
ਪਰ ਯੋਧੇ ਦਿਲ ਨੂੰ
ਸੋਗ ਹਮੇਸ਼ਾਂ
ਤਾਕਤ ਦਿੰਦਾ ਹੈ
ਇਸ ਲਈ ਹੀ ਤੈਨੂੰ
ਅੱਜ ਇਹ ਖਬਰ ਭੇਜੀ ਹੈ

## ਕੁਝ ਤਰੀਕਾਂ

ਯਾਦ ਰੱਖਣਾ ਹੈ ਇਕੱਤੀ ਜੁਲਾਈ
ਉੱਨੀ ਸੌ ਚਾਲੀ ਦਾ ਦਿਨ
ਯਾਦ ਹੈ ਜਿਵੇਂ ਮਹਾਨ ਤੇਈ ਮਾਰਚ
ਜਦ ਹਿੰਦੋਸਤਾਨ ਦੀ ਜੁਆਨੀ
ਦੇ ਗਲ਼ ਰੱਸਾ ਪਿਆ ਸੀ
ਤੇ ਡੋਲਿਆ ਸੀ ਹੱਥ ਜੱਲਾਦ ਦਾ
ਯਾਦ ਹੈ ਜਿਵੇਂ
ਜਲ੍ਹਿਆਂ ਵਾਲੇ ਬਾਗ ਦਾ ਦਿਨ
ਮੌਤ ਜਦੋਂ ਮੀਂਹ ਵਾਂਗ ਵਰ੍ਹੀ ਸੀ
ਤੇ ਬਾਲ਼ ਗਈ ਸੀ ਅੱਗ
ਊਧਮ ਸਿੰਘ ਦੀ ਹਿੱਕ ਅੰਦਰ
ਅੱਗ ਜੋ ਤੇਰਾਂ ਮਾਰਚ ਨੂੰ
ਕੈਕਸਟਨ ਹਾਲ ਵਿਚ ਬੁਝੀ ਸੀ
ਤੇ ਜਾ ਮਿਲਿਆ ਸੀ ਸਾਥੀਆਂ ਨੂੰ
ਰਾਮ ਮੁਹੰਮਦ ਸਿੰਘ ਆਜ਼ਾਦ ਵੀ
ਇਕੱਤੀ ਜੁਲਾਈ ਦੇ ਦਿਨ
ਕਰ ਗਿਆ ਸੀ ਸਿਰ ਉੱਚਾ ਵਤਨ ਦਾ
ਦੱਸ ਗਿਆ ਸੀ ਹਾਕਮ ਕੌਮ ਤਾਈਂ
ਜੀਣਾ ਜਾਣਦੇ ਨੇ ਇੱਜ਼ਤ ਨਾਲ
ਹਿੰਦੋਸਤਾਨੀ ਵੀ

## ਮੇਰੇ ਸੁਪਨੇ

ਆਖ ਰਹੇ ਨੇ ਇਹ ਦੁਨੀਆਂ ਵਾਲੇ
'ਮੈਂ ਸੁਪਨੇ ਨਾ ਲਿਆ ਕਰਾਂ'
ਬੜੇ ਸ਼ੱਕੀ ਨੇ ਜਾਂ ਸ਼ਾਇਦ ਕੋਈ ਦੱਸ ਗਿਆ ਏ
ਮੈਂ ਖਾਧੀ ਏ ਸੁਪਨੇ 'ਚ ਰੋਟੀ ਰੱਜ ਕੇ
ਸੁੱਤਾ ਸਾਂ ਨਰਮ ਪਲੰਘ ਤੇ ਮਿਹਨਤ ਨਾਲ ਹਫ ਕੇ
ਮਿਲਿਆ ਸਾਂ ਆਪਣੀ ਮਹਿਬੂਬ ਨੂੰ
ਖੁੱਲ੍ਹੀਆਂ ਪਾਰਕਾਂ 'ਚ ਗੱਜ ਵੱਜ ਕੇ
ਇਸੇ ਲਈ ਧਮਕਾ ਰਹੇ ਨੇ ਇਹ
ਤੇ ਰੋਕ ਰਹੇ ਨੇ ਸੁਪਨੇ ਲੈਣ ਤੋਂ

ਸ਼ਾਇਦ ਇਨ੍ਹਾਂ ਨੂੰ ਪਤਾ ਲੱਗ ਗਿਆ ਏ
ਸੁਪਨੇ 'ਚ ਮੇਰੇ ਜੋ ਸਰਕਾਰ ਸੀ
ਉੱਥੇ ਨਾ ਕੋਈ 'ਕਾਮੀ' ਤੇ ਨਾ 'ਸਰਦਾਰ' ਸੀ
ਉੱਥੇ ਨਾ ਕੋਈ ਸੜਕਾਂ 'ਤੇ ਸੌਂ ਰਿਹਾ ਸੀ
ਨਾ ਹਰ 'ਸ਼ਹਿਜ਼ਾਦੇ' ਦੇ ਘਰ ਨੂੰ ਜਾਂਦੀ ਸੜਕ ਸੀ
ਸਾਰੇ ਹੀ ਉੱਥੇ ਜਿਵੇਂ ਸਿਰਫ ਇਨਸਾਨ ਸਨ
ਨਾ ਕਿਸੇ ਦੀ ਪਗੜੀ ਜਾਂ ਬੋਦੀ 'ਚ ਕੋਈ ਫਰਕ ਸੀ
ਡਰਦੇ ਨੇ ਮਤੇ ਸੁਪਨਿਆਂ ਨੂੰ ਸੱਚ ਕਰ ਦਿਆਂ
ਤੇ 'ਮੋਟੀਆਂ ਗੋਗੜਾਂ' ਦਾ ਨਾ ਸਫਾਇਆ ਕਰ ਦਿਆਂ

ਸੁਣੋ, ਸੁਣੋ ਓ ਦੁਨੀਆਂ ਦੇ ਮਾਲਕੋ
ਮੈਨੂੰ ਭੁੱਖਾਂ ਖਾਣ ਨੂੰ
ਤੇ ਭਾਵੇਂ ਪਹਿਨਣ ਨੂੰ ਸੂਲਾਂ
ਬਣੇ ਰਹੋ ਲੱਖ 'ਸਰਦਾਰ' ਤੁਸੀਂ
ਮੇਰੇ ਮੋਢਿਆਂ 'ਤੇ ਰੱਖ ਜੂਲ਼ਾ
ਕਰ ਦਿਓ ਭਾਵੇਂ ਅੰਨ੍ਹਾ ਮੈਨੂੰ
ਜਾਂ ਕੋਈ ਅੰਗ-ਵਿਹੁਣਾ
ਤੁਸੀਂ ਮੇਰੇ ਸੁਪਨੇ ਖੋਹ ਨਹੀਂ ਸਕਦੇ
ਤੇ ਇਹ ਹਮੇਸ਼ਾਂ ਸੁਪਨੇ ਰਹਿ ਨਹੀਂ ਸਕਦੇ

## ਬਹਾਰਾਂ ਦੀ ਅਮੀਰੀ

ਇਕ ਬਹਾਰਾਂ ਦੀ ਅਮੀਰੀ ਜੋ
ਅਸਲੀਅਤ 'ਚ ਹੁੰਦੀ
ਜਿਵੇਂ ਪਹਾੜੀ ਵਾਦੀਆਂ
ਦਰਿਆ ਕੰਢੇ ਖੁੱਲ੍ਹੇ ਮੈਦਾਨ
ਮਹਿਕੀ ਹਵਾ
ਬੇ-ਤਰਤੀਬੀ ਵਿਚ
ਆਪੇ ਉੱਗੇ ਫੁੱਲ
ਇਕ ਨਿੱਕਾ ਜਿਹਾ ਬੱਚਾ
ਉਨ੍ਹਾਂ ਫੁੱਲਾਂ ਵਿਚ ਖੇਡੇ
ਨੱਸੇ ਭੱਜੇ ਡਿੱਗੇ
ਰੋਏ ਤੇ ਫੇਰ ਹੱਸੇ
ਸੂਰਜ ਦੀ ਰੋਸ਼ਨੀ 'ਚ
ਉਹ ਲਾਲ ਚਿਹਰਾ
ਪ੍ਰਕਿਰਤੀ ਦਾ
ਅਤਿ ਸੁੰਦਰ ਫੁੱਲ ਲੱਗੇ
ਜਿਹਦੀ ਮਹਿਕ ਸਦਾ ਵਧੇ
ਜਿਹਦੀ ਟਹਿਕ ਸਦਾ ਵਧੇ

ਇਕ ਅਮੀਰੀ ਜੋ ਬਨਾਵਟੀ ਹੁੰਦੀ
ਜਿਵੇਂ ਸੀਮਿੰਟ ਦੀਆਂ
ਅਸਮਾਨ ਛੁੰਹਦੀਆਂ ਇਮਾਰਤਾਂ
ਸਿਖਰਲੀ ਮੰਜ਼ਲੇ
ਹਵਾ 'ਚ ਘੁੰਮਦਾ ਸ਼ਰਾਬ-ਖਾਨਾ
ਕਾਗਜ਼ ਦੇ ਫੁੱਲਾਂ ਨਾਲ ਸਜਿਆ
ਛੋਹਦੇ ਗੂਹੜੇ ਰੰਗਾਂ ਨਾਲ ਭਰਿਆ
ਸਿਗਰਟੀ ਧੂੰਏ ਦੀਆਂ ਲਹਿਰਾਂ
ਉਸ ਧੂੰਆਂ ਧਾਰ ਬਹਾਰ ਵਿਚ
ਕਾਮ ਉਸਾਰੂ ਸੰਗੀਤ ਦੀ ਤਾਲ 'ਤੇ
ਜਾਮ ਤੇ ਜਾਮ ਚੜ੍ਹਦੇ
ਅੱਖਾਂ ਨਾਲ ਡਾਲਰ ਲੜਦੇ
ਸੰਗੀਤ ਤਿੱਖਾ ਹੁੰਦਾ

ਰੰਗ-ਮੰਚ ਤੇ ਅਣ-ਕੱਪੜੇ ਸਰੀਰ
ਤਿੱਖੇ ਭੜਕਾਊ ਰੰਗੀਆਂ ਕਿਰਨਾਂ ਥੱਲੇ
ਜਦ ਰਕਸ ਕਰਨ ਲਗਦੇ
ਹਰ ਮੇਜ਼ 'ਤੇ ਬੈਠੇ ਜੋੜਿਆਂ ਦੇ ਹੱਥ ਪੈਰ
ਹਰਕਤ ਵਿਚ ਆਉਂਦੇ
ਧੂੰਏਂ ਦੇ ਮੌਸਮ ਵਿਚ
ਬਹਾਰ ਆ ਜਾਂਦੀ
ਸਭ ਕੁਝ ਖਿੜ ਜਾਂਦਾ
ਪਰ ਪਲਾਂ ਵਿਚ ਹੀ
ਇਹ ਬਹਾਰ ਮਰਦੀ
ਗਲਦੀ ਸੜਦੀ ਤੇ ਵਾਤਾਵਰਨ ਗੰਦਾ ਕਰਦੀ

**ਲੇਖਕ ਬਾਰੇ**



ਸਾਧੂ ਬਿਨਿੰਗ 1967 ਤੋਂ ਕਨੇਡਾ ਰਹਿ ਰਿਹਾ ਹੈ। ਹੁਣ ਤੱਕ (2025) ਉਸ ਦੀਆਂ ਵੀਹ ਦੇ ਕਰੀਬ ਪੁਸਤਕਾਂ ਛਪ ਚੁੱਕੀਆਂ ਹਨ ਜਿਨ੍ਹਾਂ ਵਿੱਚ ਪੰਜ ਕਾਵਿ ਸੰਗ੍ਰਹਿ, ਤਿੰਨ ਕਹਾਣੀ ਸੰਗ੍ਰਹਿ, ਇਕ ਨਾਵਲ ਸ਼ਾਮਲ ਹਨ। ਉਸ ਦੀਆਂ ਸਾਹਿਤਕ ਰਚਨਾਵਾਂ ਪੰਜਾਬੀ ਦੇ ਮੈਗਜ਼ੀਨਾਂ ਨਾਲ ਨਾਲ ਕਨੇਡਾ ਅਮਰੀਕਾ ਦੇ ਅੰਗ੍ਰੇਜ਼ੀ ਦੇ ਕਈ ਸਥਾਪਤ ਮੈਗਜ਼ੀਨਾਂ ਅਤੇ ਪਾਕਿਸਤਾਨ ਦੇ ਕੁਝ ਰਸਾਲਿਆਂ ਵਿੱਚ ਵੀ ਛਪੀਆਂ ਹਨ। ਸਾਧੂ ਬਿਨਿੰਗ ਦੀਆਂ ਰਚਨਾਵਾਂ ਪੰਜਾਬੀ ਅਤੇ ਅੰਗਰੇਜ਼ੀ ਦੇ ਸੱਠ ਤੋਂ ਉੱਪਰ ਸੰਗ੍ਰਹਿਆਂ ਵਿੱਚ ਸ਼ਾਮਲ ਹਨ।

ਉਹ ਕਨੇਡਾ ਤੋਂ ਨਿਕਲਣ ਵਾਲੇ ਪੰਜਾਬੀ ਮੈਗਜ਼ੀਨ ਵਤਨੋਂ ਦੂਰ ਦਾ ਸੰਪਾਦਕ, ਵਤਨ ਦਾ ਸਹਿ-ਸੰਪਾਦਕ, ਅੰਗ੍ਰੇਜ਼ੀ ਮੈਗਜ਼ੀਨ ਅੰਕੁਰ ਦੀ ਕੁਲੈਕਟਿਵ ਦਾ ਮੈਂਬਰ ਅਤੇ ਰੰਗ ਅਤੇ ਈਵਿੰਟ ਮੈਗਜ਼ੀਨਾਂ ਦੇ ਬੋਰਡਾਂ ’ਤੇ ਵੀ ਰਿਹਾ ਹੈ। ਉਸ ਨੇ ‘ਲੈਸਨ ਆਫ ਏ ਡਿਫਰਿੰਟ ਕਾਈਂਡ’ ਅਤੇ ‘ਜਗੀਰੂ ਲੰਬੜ’ ਤੋਂ ਬਿਨਾਂ ਸੁਖਵੰਤ ਹੁੰਦਲ ਅਤੇ ਵੈਨਕੂਵਰ ਸੱਥ ਦੀ ਟੀਮ ਨਾਲ ਮਿਲ਼ ਕੇ ‘ਪਿਕਟ ਲਾਈਨ’, ਅਤੇ ‘ਲੱਤਾਂ ਦੇ ਭੂਤ’ ਵਰਗੇ ਦਰਜਨ ਤੋਂ ਉੱਪਰ ਨਾਟਕ ਲਿਖੇ ਅਤੇ ਪੇਸ਼ ਕੀਤੇ ਹਨ। ਇਸੇ ਤਰ੍ਹਾਂ ਵਿਦਿਅਕ, ਇਤਿਹਾਸਕ ਅਤੇ ਸਮਾਜਿਕ ਵਿਸ਼ਿਆਂ ਬਾਰੇ ਵੀਡੀਓ ਸਕਰਿਪਟ ਲਿਖੇ ਅਤੇ ਸਹਿ ਨਿਰਦੇਸ਼ਨਾ ਦਾ ਕੰਮ ਵੀ ਕੀਤਾ ਹੈ। ਇਨ੍ਹਾਂ ਵਿੱਚੋਂ ਕੁਝ ਦੇ ਨਾਂ ਹਨ: ਬੋਤਲ ਦਾ ਟੁੱਟਣਾ, ਡਿਸਪਲਿਨ, ਸੈਲਫ ਇਸਟੀਮ, ਕਮਿਊਨੀਕੇਸ਼ਨ, ਨੋ ਸਮਾਲ ਮੈਟਰ ਅਤੇ ਕਾਮਾਗਾਟਾ ਮਾਰੂ।

ਉਹਨੇ ਸੁਖਵੰਤ ਹੁੰਦਲ ਨਾਲ ਮਿਲ਼ ਕੇ ਕਨੇਡਾ ਵਿਚਲੇ ਪੰਜਾਬੀਆਂ ਦੇ ਇਤਿਹਾਸ ਬਾਰੇ ‘ਸੰਘਰਸ਼ ਦੇ ਸੌ ਵਰ੍ਹੇ’ ਅਤੇ ਕਨੇਡਾ ਵਿੱਚ ਭਾਰਤੀਆਂ ਦੇ ਵੋਟ ਦੇ ਹੱਕ ਲਈ ਕੀਤੀ ਜੱਦੋ-ਜਹਿਦ ਬਾਰੇ ਖੋਜ ਦੀਆਂ ਕਿਤਾਬਾਂ ਲਿਖੀਆਂ ਹਨ ਅਤੇ ਕੁਝ ਕਿਤਾਬਾਂ ਦੀ ਸੰਪਾਦਨਾ ਵੀ ਕੀਤੀ ਹੈ। ਇਸੇ ਤਰ੍ਹਾਂ ਉਸ ਨੇ ਸੁਖਵੰਤ ਹੁੰਦਲ ਅਤੇ ਗੁਰਮੇਲ

ਰਾਏ ਨਾਲ ਮਿਲ਼ ਕੇ ਸਾਧੂ ਸਿੰਘ ਧਾਮੀ ਦਾ ਨਾਵਲ 'ਮਲੂਕਾ' ਅਤੇ ਕੁਝ ਹੋਰ ਕਿਤਾਬਾਂ ਅੰਗ੍ਰੇਜ਼ੀ ਤੋਂ ਪੰਜਾਬੀ ਵਿੱਚ ਅਨੁਵਾਦ ਕੀਤੀਆਂ ਹਨ। ਕਰਤਾਰ ਕੌਰ ਢਿੱਲੋਂ ਅਤੇ ਸ਼ਾਨਾ ਸਿੰਘ ਬਾਲਡਵਿਨ ਦੀਆਂ ਲਿਖਤਾਂ ਦੇ ਨਾਲ ਨਾਲ ਕੁਝ ਹੋਰ ਰਚਨਾਵਾਂ ਵੀ ਅਨੁਵਾਦ ਕੀਤੀਆਂ ਹਨ। ਇਕ ਕਾਵਿ ਸੰਗ੍ਰਹਿ 'ਜੰਗਲ ਦੇ ਵਿਰੁੱਧ' ਦੀ ਸੰਪਾਦਨਾ ਸੁਖਪਾਲ ਸੰਘੇੜਾ ਨਾਲ ਰਲ਼ ਕੇ ਕੀਤੀ ਹੈ।

ਸਾਧੂ ਬਿਨਿੰਗ ਨੇ 1988 ਤੋਂ ਲੈ ਕੇ 2008 ਤੱਕ ਯੂਨੀਵਰਸਿਟੀ ਆਫ ਬ੍ਰਿਟਿਸ਼ ਕੋਲੰਬੀਆ ਵਿੱਚ ਪੰਜਾਬੀ ਪੜ੍ਹਾਈ ਹੈ ਅਤੇ ਪੰਜਾਬੀ ਨੂੰ ਦੂਜੀ ਭਾਸ਼ਾ ਵਜੋਂ ਪੜ੍ਹਾਉਣ ਲਈ ਚਾਰ ਕਿਤਾਬਾਂ ਵੀ ਤਿਆਰ ਕੀਤੀਆਂ ਹਨ। ਸਾਹਿਤ ਅਤੇ ਸਭਿਆਚਾਰ ਨਾਲ ਸਸੰਬੰਧਤ ਕਈ ਜਥੇਬੰਦੀਆਂ ਦਾ ਮੋਢੀ ਮੈਂਬਰ ਵੀ ਰਿਹਾ ਹੈ, ਜਿਨ੍ਹਾਂ ਵਿੱਚ ਸ਼ਾਮਲ ਹਨ ਪੰਜਾਬੀ ਕਲਚਰਲ ਐਸੋਸੀਏਸ਼ਨ, ਪੰਜਾਬੀ ਸਾਹਿਤ ਸਭਾ ਵੈਨਕੂਵਰ ਜੋ ਹੁਣ ਲੇਖਕ ਮੰਚ ਦੇ ਨਾਂ ਨਾਲ ਜਾਣੀ ਜਾਂਦੀ ਹੈ, ਵੈਨਕੂਵਰ ਸੱਥ, ਪੰਜਾਬੀ ਲੈਂਗੂਏਜ ਐਜੂਕੇਸ਼ਨ ਐਸੋਸੀਏਸ਼ਨ। ਉਹ ਲੰਮੇ ਸਮੇਂ ਤੋਂ ਰਾਈਟਰਜ਼ ਯੂਨੀਅਨ ਆਫ ਕੈਨੇਡਾ ਦਾ ਵੀ ਮੈਂਬਰ ਹੈ; ਬੀ ਸੀ ਆਰਟਸ ਬੋਰਡ, ਅਤੇ ਹੈਰੀਟੇਜ ਐਸੋਸੀਏਸ਼ਨ ਦਾ ਵੀ ਮੈਂਬਰ ਰਿਹਾ ਹੈ। ਉਹ ਕਨੇਡਾ ਵਿੱਚ ਘਟ ਗਿਣਤੀ ਬੋਲੀਆਂ ਦੇ ਹੱਕਾਂ ਲਈ ਹੁੰਦੀਆਂ ਸਰਗਰਮੀਆਂ ਅਤੇ ਕਈ ਕਾਂਨਫਰੰਸਾਂ ਵਿੱਚ ਹਿੱਸਾ ਲੈ ਚੁੱਕਾ ਹੈ।

ਉਹਨੂੰ ਕਾਫੀ ਸਾਰੇ ਇਨਾਮ ਸਨਮਾਨ ਵੀ ਪ੍ਰਾਪਤ ਹੋਏ ਹਨ ਜਿਨ੍ਹਾਂ ਵਿਚ ਪਬਲਿਕ ਲਾਇਬ੍ਰੇਰੀ ਵੈਨਕੂਵਰ ਵਲੋਂ ਸ਼ਹਿਰ ਦੇ ਦੱਖਣੀ ਹਿੱਸੇ ਵਿੱਚ 2015 ਨੂੰ ਲਾਈ ਗਈ ਪਲੇਕ ਅਤੇ ਯੂਨੀਵਰਸਿਟੀ ਆਫ ਬ੍ਰਿਟਿਸ਼ ਕੋਲੰਬੀਆ ਵਲੋਂ 2019 ਵਿਚ ਦਿੱਤੀ ਗਈ ਆਨਰੇਰੀ ਡਿਗਰੀ ਡੀ. ਲਿੱਟ. ਵੀ ਸ਼ਾਮਲ ਹਨ।

❋❋❋❋

ਸੋਨੇ ਰੰਗੀ ਸੜਕ, ਕਾਵਿ ਸੰਗ੍ਰਹਿ ਚਾਵਲਾ ਪ੍ਰਕਾਸ਼ਨ ਦੀ ਦਜੀ ਪੁਸਤਕ ਹੈ। ਕੈਨੇਡਾ ਵਿਚ ਹੰਢਾਏ ਸੱਤ-ਅੱਠ ਸਾਲ ਦੇ ਅਨੁਭਵ ਨੂੰ 'ਸਾਧੂ' ਨੇ ਕਵਿਤਾ ਵਿਚ ਢਾਲਿਆ ਹੈ। ਸਾਧੂ ਦੀ ਕਵਿਕ ਅੱਖ ਨੇ ਕੈਨੇਡਾ ਵਿਚ ਵਸਦੇ ਭਾਰਤੀਆਂ ਦੇ ਮਾਨਸਿਕ—ਦਵੰਧ ਨੂੰ ਯਥਾਰਥਕਤਾ ਦੇ ਆਧਾਰ ਤੇ ਚਿੱਤਰਿਆ ਹੈ।



Chawla Publications